੧ੴ ਵਾਹਿਗੁਰੂ ਜੀ ਕੀ ਫਤਹਿ ॥

# ਕੰਬਦੀ ਕਲਾਈ

ਅਰਥਾਤ

ਸ੍ਰੀ ਗੁਰੂ ਸਾਹਿਬਾਨ ਦੀ ਮਹਿਮਾ, ਪ੍ਰੇਮ ਤੇ ਬਿਰਹੋਂ ਦੇ ਗੀਤ

ਕ੍ਰਿਤ

ਭਾਈ ਵੀਰ ਸਿੰਘ




ਭਾਈ ਵੀਰ ਸਿੰਘ ਸਾਹਿਤ ਸਦਨ,
ਭਾਈ ਵੀਰ ਸਿੰਘ ਮਾਰਗ
ਨਵੀਂ ਦਿੱਲੀ

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ।

# ਦੋ ਗੱਲਾਂ।

ਸ੍ਰੀ ਗੁਰੂ ਸਾਹਿਬਾਨ ਨੇ ਸਿਫਤ ਸਲਾਹ ਨੂੰ ਬੜਾ ਉੱਚਾ ਦਰਜਾ ਦਿੱਤਾ ਹੈ:—"ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ।" ਆਪ ਅਪਨੇ ਪਰਮ ਸ਼ੁੱਧ ਤੇ ਪ੍ਰੇਮ ਸਮੁੰਦਰ ਹਿਰਦੇ ਨਾਲ ਅਤੇ ਇਲਾਹੀ ਮਿਠਾਸ ਵਾਲੀ ਰਸਨਾ ਨਾਲ ਵਾਹਿਗੁਰੂ ਜੀ ਦਾ ਕੀਰਤਨ ਸਦਾ ਗਾਉਂਦੇ ਰਹੇ* ਤੇ ਕੀਰਤਨ ਦੀ ਮਹਿਮਾਂ ਉਚਾਰਦੇ ਰਹੇ†। ਉਹ ਇਲਾਹੀ ਸੰਗੀਤ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਜੋ ਧੁਰ ਤੋਂ ਆਈ ਬਾਣੀ ਹੈ‡, ਅਤੇ ਪਾਵਨ ਗੁਰੂ ਹ੍ਰਿਦੇ ਤੋਂ ਪ੍ਰਗਟੀ ਗੁਰ ਬਾਣੀ ਹੈ§, ਜਿਸਦੇ ਗਾਉਣ ਦੀ ਆਗਜ਼ਾ ਹੈ¶ ਤੇ ਪੱਕੇ ਗੁਰੂ ਤੋਂ ਪ੍ਰਕਾਸ਼ਣ ਕਰਕੇ ਪੱਕੀ ਬਾਣੀ ਹੈ*† ਤੇ ਬਾਣੀਆਂ ਸਿਰ ਬਾਣੀ ਹੈ††।

ਸਿੱਖੀ ਦੇ ਰੁਕਨਾਂ ਵਿਚ ਪਹਿਲਾ ਰੁਕਨ ਅਕਾਲ ਪੁਰਖ ਹੈ ਤੇ ਦੂਸਰਾ ਗੁਰੂ। ਅਕਾਲ ਪੁਰਖ ਦੀ ਸਿਫਤ ਸਲਾਹ ਗੁਰ ਬਾਣੀ ਵਿਚ ਸਤਿਗੁਰਾਂ ਨੇ ਆਪ ਅਪਨੀ ਬਾਣੀਆਂ ਸਿਰ ਬਾਣੀ ਤੇ ਪੱਕੀ ਬਾਣੀ ਵਿਚ ਗਾਵੀਂ ਹੈ; ਪਰ ਗੁਰੂ ਦੀ ਸਿਫਤ ਸਲਾਹ ਸਿੱਖਾਂ ਨੇ ਗਾਉਣੀ ਹੈ।

ਇਸ ਪਾਸੇ ਸਭ ਤੋਂ ਪਹਿਲਾਂ ਸੁਧ ਹ੍ਰਿਦੇ ਵਾਲੇ ਭੱਟਾਂ ਨੇ ਅਪਨੇ ਨਿਜ ਤਜਰਬੇ ਦੇ ਆਧਾਰ ਤੇ ਹਿੰਦੀ ਬੋਲੀ ਵਿਚ ਤੇ ਭਾਈ ਗੁਰਦਾਸ ਜੀ ਨੇ ਨਿਜ ਤਜਰਬੇ ਦੇ ਆਧਾਰ ਤੇ ਪੰਜਾਬੀ ਤੇ ਹਿੰਦੀ ਵਿਚ, ਤੇ ਨਿਜ ਤਜਰਬੇ ਦੇ ਆਧਾਰ ਤੇ ਹੀ ਭਾਈ ਨੰਦ ਲਾਲ ਜੀ ਨੇ ਫਾਰਸੀ ਵਿਚ ਸਤਿਗੁਰਾਂ ਦੇ ਗੁਣ ਤੇ ਯਸ਼ ਗਾਇਨ ਕੀਤੇ ਹਨ। ਏਹ ਸਾਰੇ ਪੂਰਨ ਬ੍ਰਹਮ ਗਜਾਨੀ ਸੇ। ਮਗਰੋਂ ਹੋਰ ਕਵੀਆਂ ਨੇ ਬ੍ਰਿਜ

---

*"ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥ ੧ ॥ ਰਹਾਉ ॥ ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥" †'ਕੀਰਤਨੁ ਨਿਰਮੋਲਕ ਹੀਰਾ'। ‡'ਧੁਰ ਕੀ ਬਾਣੀ ਆਈ'। ਪੁਨਾ:—'ਮੈ ਕਹਿਆ ਸਭੁ ਹੁਕਮਾਉ ਜੀਉ।'

§'ਬਾਣੀ ਗੁਰੂ ਗੁਰੂ ਹੈ ਬਾਣੀ।' ¶'ਗੁਰਬਾਣੀ ਗਾਵਹ ਭਾਈ।'

*†'ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।'

††'ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ।'

ਭਾਸ਼ਾ ਵਿਚ ਸਿਫਤ ਸਲਾਹ ਉਚਾਰੀ ਤੇ ਗਾਵੀਂ ਹੈ। ਪਿਛਲੇ ਸਮੇਂ ਰੌਂ ਬ੍ਰਿਜ ਭਾਸ਼ਾ ਵਲ ਬਹੁਤਾ ਸੀ, ਇਸ ਕਰਕੇ ਸਿਆਣੇ ਉਸੇ ਬੋਲੀ ਵਿਚ ਨਿਜ ਭਾਵ ਉਚਾਰਦੇ ਰਹੇ।

ਸਤਿਗੁਰਾਂ ਦੀ ਮਹਿਮਾ ਦੇ ਦਿਲਤ੍ਰੰਗ ਸਿਖ ਹਿਰਦਿਆਂ ਵਿਚ ਉੱਠਣੇ ਇਕ ਉਮਾਹੂ ਗਲ ਹੈ,ਤੇਉਨ੍ਹਾਂ ਦੇ ਗਾਵਣ ਸੁਣਨ ਨਾਲ ਸਿੱਖਾਂ ਵਿਚ ਪ੍ਰੇਮ ਵੀ ਵਧਣਾ ਹੋਇਆ। ਚਾਹੇ ਲਿਖਣ ਹਾਰ ਮਿਤ ਵਾਲੇ ਹੋਣ, ਪਰ ਪਜ਼ਾਰ ਉਛਾਲ ਉਂਮਲ ਹੀ ਪੈਂਦੇ ਹਨ। ਇਉਂ ਅਪਨੀ ਬੋਲੀ ਵਿਚ ਅਪਨੇ ਦਿਲ-ਭਾਵ ਪੈਂਤੀ ਚਾਲੀ ਕੁ ਬਰਸ ਹੋਏ ਤਾਂ ਸਤਿਗੁਰੂ ਦੀ ਮਿਹਰ ਨਾਲ ਪੰਜਾਬੀ ਵਿਚ ਪ੍ਰਗਟਣੇ ਅਰੰਭ ਹੋਏ। ਗੁਰਪੁਰਬਾਂ ਦੇ ਸਮੇਂ ਯਾ ਹੋਰ ਵੇਲਿਆਂ ਤੇ ਜੋ ਭਾਵ ਤੇ ਅੰਤੀਵ ਵਲਵਲੇ ਸੰਗੀਤਕ ਰੂਪ ਲੈ ਕੇ ਪੰਜਾਬੀ ਬੋਲੀ ਵਿਚ ਇਸ ਲੇਖਨੀ ਤੋਂ ਲਿਖੀਂਦੇ ਰਹੇ ਹੁਣ ਇਸ ਸੰਚੇ ਵਿਚ ਇਕੱਤ੍ਰ ਕੀਤੇ ਹਨ। ਏਹ ਕਦੇ 'ਖਾਲਸਾ ਸਮਾਚਾਰ' ਵਿਚ, ਕਦੇ ਟ੍ਰੈਕਟਾਂ ਵਿਚ, ਕਦੇ ਉਂਵੇਂ ਛਪਦੇ ਤੇ ਸੰਗਤਾਂ ਵਿਚ ਸੰਗੀਤ ਰੂਪ ਲੈਕੇ ਗਾਵੇਂ ਜਾਂਦੇ ਰਹੇ ਹਨ। ਏਹ ਗੁੰਮ ਹੁੰਦੇ ਜਾਂਦੇ ਸਨ, ਤੇ ਸੰਗਤਾਂ ਵਿਚ ਇਨ੍ਹਾਂ ਲਈ ਚਾਹ ਸੀ ਇਸ ਲਈ ਇਕੱਤ੍ਰ ਕੀਤੇ ਗਏ ਹਨ,ਤੇ ਇਹ ਲੋੜ ਪ੍ਰਤੀਤ ਹੋਣਕਰਕੇ ਕਿ ਗਾਉਣ ਵਾਸਤੇ ਸੰਗੀਤਕ ਰਹਨੁਮਾਈ ਨਾਲ ਛਪੇ ਤਾਂ ਵਧੇਰੇ ਗੁਣਕਾਰ ਹੋਊ ਇਹਨਾਂ ਦੇ ਨਾਲ 'ਸੰਗੀਤਕ ਟਿੱਪਣੀਆਂ ਦੇ ਚਿੱਤ੍ਰ' ਦਿੱਤੇ ਗਏ ਹਨ। ਜੇ ਨਿਰੀ ਧਾਰਨਾ ਦੱਸ ਦਿੱਤੀ ਜਾਵੇ ਯਾ ਰਾਗ ਤਾਰ ਦੱਸ ਦਿੱਤਾ ਜਾਵੇ ਤਾਂ ਪੂਰਾ ਥਹੁ ਪਤਾ ਨਹੀਂ ਪੈਂਦਾ, ਇਸ ਲਈ 'ਸੰਗੀਤਕ ਟਿੱਪਣੀ' ਹਰ ਗੀਤ ਦੀ ਪੂਰੀ ਦੇ ਦਿੱਤੀ ਹੈ। ਜੇ ਤਰਜ਼ਾਂ ਧਾਰਨਾ ਮਾਤ੍ਰ ਦਸ ਦਿੱਤੀਆਂ ਜਾਣ ਤਾਂ ਬੀ ਤਰਜ਼ਾਂ ਦੇ ਗੁੰਮ ਹੋਣ ਨਾਲ ਅਤੇ ਸਾਰੀਆਂ ਤਰਜ਼ਾਂ ਦਾ ਸਾਰੇ ਪ੍ਰਵਿਰਤ ਨਾ ਹੋਣ ਕਰਕੇ 'ਸੰਗੀਤਕ ਟਿੱਪਣੀ' ਦਾ ਕੰਮ ਨਹੀਂ ਪੂਰਾ ਹੋ ਸਕਦਾ ਸੀ।

ਧਰਮ ਦੇ ਆਗੂਆਂ ਦੇ ਜੀਵਨ ਤੇ ਉਨ੍ਹਾਂ ਦੀ ਯਾਦ ਤੇ ਉਨ੍ਹਾਂ ਦੇ ਆਤਮ ਸਰੂਪ ਨਾਲ ਸਿੱਖਾਂ ਤੇ ਪ੍ਰੇਮੀਆਂ ਨੂੰ ਖਾਸ ਪਿਆਰ ਹੁੰਦਾ ਹੈ। ਜਿਸ ਲਈ ਤਰ੍ਹਾਂ ਤਰ੍ਹਾਂ ਦੇ ਵਲਵਲਿਆਂ ਦੇ ਗੀਤ ਪ੍ਰੇਮੀਆਂ ਵਿਚ ਉਪਜਦੇ ਤੇ ਪ੍ਰਵਿਰਤਦੇ ਹਨ। ਜਿਸ ਮਤ ਦੇ ਪ੍ਰੇਮੀ ਵਾਹਿਗੁਰੂ ਦਾ ਜਸ ਤਾਂ ਅਪਨੇ ਧਰਮ ਪੁਸਤਕ ਤੋਂ ਗਾਵਣ ਪਰ ਅਪਨੇ ਪ੍ਰਾਣ ਪਿਆਰੇ ਗੁਰ-ਅਵਤਾਰਾਂ ਦੇ ਜਸ ਵੇਲੇ ਇਤਰ ਮਤਾਂ ਦੇ ਗੀਤ ਗਾਉਣ, ਉਨ੍ਹਾਂ ਦੀ ਭਗਤੀ ਅਨਿੰਨ ਨਹੀਂ ਰਹਿ ਸਕਦੀ। ਠੇਠ ਬੋਲੀ ਵਿਚ ਗੁਰੂ ਯਸ਼ ਦੇ ਗੀਤਾਂ ਦੀ ਭਾਰੀ ਥੁੜ ਸੀ ਜਦੋਂ ਕਿ ਏਹ ਗੀਤ ਲਿਖੇ ਜਾਣੇ ਆਰੰਭ ਹੋਏ, ਤੇ ਹਰ ਸਾਲ ਦੇ ਵਡੇ ਗੁਰਪੁਰਬਾਂ ਪਰ ਏਹ ਛਪਦੇ ਤੇ ਪ੍ਰਚਾਰ ਪਾਉਂਦੇ ਰਹੇ। ਜਿਸ ਕਰਕੇ ਪੰਥ ਵਿਚ ਆਮ ਰੌ ਅਪਨੇ ਸਤਿਗੁਰ ਦੀ ਸਿਫਤ ਸਲਾਹ ਤੇ ਗੁਣ ਗਾਇਨ ਦਾ ਚਲ ਪਿਆ। ਹੁਣ ਸਾਰੇ ਗੀਤਾਂ ਨੂੰ ਇਕੱਠਿਆਂ ਕਰਨ ਦੇ ਨਾਲ ਮੁੜ ਸੁਧਾਰਿਆ ਹੈ ਤੇ ਸੋਧਕੇ ਇਸ ਪੋਥੀ ਵਿਚ ਛਾਪਿਆ ਹੈ।

ਗੁਣਾਂ ਦੇ ਕੀਰਤਨ ਨਾਲ ਮਨ ਪਵਿੱਤ੍ਰ ਹੁੰਦਾ ਹੈ:—'ਗੁਨ ਗਾਵਤ ਤੇਰੀ ਉਤਰਸਿ ਮੈਲੁ।' ਗੁਣ ਗਾਇਨ ਨਾਲ ਆਨੰਦ ਪ੍ਰਾਪਤ ਹੁੰਦਾ ਹੈ:—'ਗੁਨ ਗਾਵਤ ਮਨਿ ਹੋਇ ਅਨੰਦ' ਤੇ ਅਰਸ਼ੋਂ ਆਏ, ਸਾਈਂ ਨਾਲ ਸਦਾ ਜੁੜੇ, ਤੇ ਸਾਈਂ ਦੇ ਸੁਚੇ ਗਯਾਨ ਨੂੰ ਸਾਡੇ ਪਰ ਪਕਾਸ਼ਣ ਵਾਲੇ ਜੀਅਦਾਨ ਦਾਤੇ ਸਤਿਗੁਰਾਂ ਦਾ ਜਸ-ਗਾਇਨ ਕਰਨਾ ਗੁਰਬਾਣੀ ਨੇ ਸਿਖਾਇਆ ਹੈ:—'ਮਨ ਮੇਰੇ ਗੁਰੁ ਪੂਰਾ ਸਾਲਾਹਿ।' ਫਿਰ ਫੁਰਮਾਇਆ:—'ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ।' ਇਹ ਸੰਚਯ ਉਨ੍ਹਾਂ ਸੂਰੇ ਸਤਿਗੁਰਾਂ ਦਾ 'ਧੰਨ ਧੰਨ' ਹੈ, ਉਨ੍ਹਾਂ ਦੇ ਚਰਨਾਂ ਵਲ ਪ੍ਰੇਮ ਦਾ ਪ੍ਰਵਾਹ ਹੈ*।

ਇਹ ਇਕ ਉਸ ਤਰ੍ਹਾਂ ਦੀ ਸਿੱਕ ਭਰੀ ਉੱਲਰ ਹੈ ਜਿਵੇਂ ਮੁਗਧਾ ਦੀ ਪਯਾਰ ਕਲਾਈ ਪ੍ਰੀਤਮ ਦੇ ਗਲੇ ਵਲ ਉਠਦੀ ਹੈ, ਲਿਫਦੀ ਹੈ, ਚੱਕਰ ਖਾਂਦੀ ਹੈ ਪਰ ਕੰਬਦੀ ਹੋਈ ਆਸਵੰਤ ਰੁਖ ਵਿਚ ਰਹਿੰਦੀ ਹੈ। ਨਾਂ ਘੁਟ ਕੇ ਲਿਪਟਦੀ ਹੈ, ਮਤਾਂ ਅਦਬ ਵਿਚ ਫਰਕ ਪਵੇ; ਨਾਂ ਪਰੇ ਹਟਦੀ ਹੈ, ਮਤਾਂ ਵਿੱਥ ਪੈ ਕੇ ਪਿਆਰ ਦੀ ਬੇ ਅਦਬੀ ਹੋਵੇ, ਸਗੋਂ ਇਕ ਤਾਂਘ ਵਿਚ, ਖਿੱਚ ਵਿਚ, ਲਪੇਟ ਦੇ ਰੁਖ਼ ਵਿਚ ਆਈ ਥਰਰ ਥਰਰ ਕਰ ਰਹੀ ਪ੍ਰੀਤਮ ਵਲ ਨੂੰ ਉੱਲਰੀ ਰਹਿੰਦੀ ਹੈ।

ਇਸ ਸੰਚਯ ਵਿਚ ਗੀਤਾਂ ਦੀ ਤਰਤੀਬ ਸੰਮਿਤ ਵਾਰ ਨਹੀਂ, ਪਰ ਛੋਟੇ ਪਹਿਲੋਂ ਤੇ ਵਡੇਰੇ ਮਗਰੋਂ ਦੇਣ ਦਾ ਯਤਨ ਹੈ।

ਗੀਤਾਂ ਦੇ ਮੁੱਢ ਵਿਚ 'ਸੰਗੀਤਕ ਟਿੱਪਣੀ' ਦੇ ਸਮਝਣ ਲਈ ਇਕ ਵਿੱਥਿਆ ਦਿੱਤੀ ਹੈ, ਜਿਸ ਵਿਚ ਟਿੱਪਣੀਆਂ ਦੇ ਨਕਸ਼ੇ ਨੂੰ ਸਮਝਣ ਦੀ ਤਰਕੀਬ ਦੱਸੀ ਹੈ। ਇਸ ਦੇ ਆ ਜਾਣ ਤੇ ਗੀਤਾਂ ਦੇ ਆਪੂੰ ਵਜਾ ਲੈਣ ਦੀ ਜਾਚ ਆ ਜਾਂਦੀ ਹੈ। ਇਸ ਲਈ ਵਜਾਉਣ ਵਾਲਿਆਂ ਨੂੰ ਇਸਨੂੰ ਪਹਿਲਾਂ ਚੰਗੀ ਗਹੁ ਨਾਲ ਸਮਝ ਲੈਣਾ ਚਾਹੀਏ।

---

ਅੰਮ੍ਰਿਤਸਰ
ਜੁਲਾਈ ੧੯੩੩ ਕਰਤਾ

---

*ਸ੍ਰੀ ਗੁਰੂ ਜੀ ਬਾਬਤ ਫੁਰਮਾਣ ਹੈ:—'ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥' ਤੇ ਪਤਾ ਦਿੱਤਾ ਹੈ:—'ਗੁਰੁ ਨਾਨਕੁ ਨਾਨਕੁ ਹਰਿ ਸੋਇ।'

# ਤਤਕਰਾ

## ਗੀਤਾਂ ਦੀ ਪਹਿਲੀ ਸਤਰ ਦੇ ਅੱਖਰ ਕ੍ਰਮ ਅਨੁਸਾਰ ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ।

# ਇਨ੍ਹਾਂ ਗੀਤਾਂ ਨੂੰ ਵਾਜੇ (ਯਾ ਹੋਰ ਸਾਜ਼) ਪਰ ਵਜਾਉਣ ਦਾ ਤ੍ਰੀਕਾ।

ਇਸ ਪੋਥੀ ਵਿਚ ਜੋ ਗੀਤ ਦਿੱਤੇ ਜਾਂਦੇ ਹਨ, ਉਨ੍ਹਾਂ ਦੇ ਗਾਉਣ ਦੀ ਤਰਜ਼ ਹਰ ਇਕ ਨੂੰ ਨਹੀਂ ਆਉਂਦੀ. ਇਸ ਕਰਕੇ ਹਰ ਗੀਤ ਦੇ ਸਾਹਮਣੇ ਪਾਸੇ ਤੇ ਕਿਤੇ ਹੇਠਾਂ ਐਸਾ ਨਕਸ਼ਾ ਦਿੱਤਾ ਜਾਏਗਾ ਕਿ ਜਿਸ ਨਾਲ ਵਾਜੇ ਤੇ ਵਜਾਉਣ ਵਾਲਾ ਸੱਜਣ ਉਸਨੂੰ ਬੁਹੜੀ ਕੋਸ਼ਿਸ਼ ਨਾਲ ਵਜਾ ਸਕੇ। ਹੋਰ ਸਾਜ਼ਾਂ ਵਾਲੇ ਵੀ ਜਿਨ੍ਹਾਂ ਦਾ ਹਥ ਅਪਨੇ ਸਾਜ਼ ਤੇ ਸਫਾ ਹੈ ਇਸ ਹਿਸਾਬ ਵਜਾ ਗਾ ਸਕਣਗੇ।

ਨਕਸ਼ਿਆਂ ਨੂੰ ਸਮਝਣ ਵਾਸਤੇ ਥੱਲੇ ਲਿਖੀ ਵਿਚਾਰ ਨੂੰ ਸਮਝ ਲੈਣਾ ਜ਼ਰੂਰੀ ਹੈ:–

੧. ਰਾਗ ਦੀਆਂ ਸੱਤ ਸੁਰਾਂ ਹਨ। ਸੱਤਾਂ ਸੁਰਾਂ ਦੇ ਸਮੁਦਾਇ ਨੂੰ 'ਸਪਤਕ' ਆਖਦੇ ਹਨ। ਹਾਰਮੋਨੀਅਮ ਵਾਜੇ ਪਰ ਲਗ ਪਗ ਤ੍ਰੈ ਸਪਤਕ ਹੁੰਦੇ ਹਨ। ਸੁਰਾਂ ਸੱਤ ਇਹ ਹਨ:–

ਸਾ ਰੇ ਗਾ ਮਾ ਪਾ ਧਾ ਨੀ

ਇਨ੍ਹਾਂ ਨੂੰ 'ਚੜ੍ਹੀਆਂ ਸੁਰਾਂ', 'ਤੀਬਰ' ਯਾ 'ਪੂਰੀਆਂ' ਬੀ ਕਹਿੰਦੇ ਹਨ। ਵਾਜੇ ਪਰ ਇਹ ਚਿੱਟੇ ਪਰਦੇ ਨਾਲ ਮਾਲੂਮ ਹੋ ਜਾਂਦੀਆਂ ਹਨ।

੨. ਹਰਦੋ ਸੁਰਾਂ ਦੇ ਵਿਚ ਅੱਧੀ ਆਵਾਜ਼ ਬੀ ਹੁੰਦੀ ਹੈ, ਸਿਵਾਏ 'ਸਾ' ਤੇ 'ਪਾ' ਦੇ। ਇਸ ਅੱਧੀ ਸੁਰ ਨੂੰ 'ਉਤਰੀ ਸੁਰ' ਯਾ 'ਕੋਮਲ ਸੁਰ' ਕਹਿੰਦੇ ਹਨ। ਦੋ ਸੁਰਾਂ ਦੇ ਵਿਚਕਾਰ ਵਾਰ ਇਸ ਦਾ ਟਿਕਾਣਾ ਹੁੰਦਾ ਹੈ। ਵਾਜੇ ਪਰ ਇਸ ਨੂੰ ਕਾਲੇ ਰੰਗ ਦੇ ਪਰਦੇ ਨਾਲ ਦੱਸਿਆ ਹੈ। ਹੁਣ ਤੁਸੀਂ ਵਾਜੇ ਪਰ ਦੇਖੋਗੇ ਕਿ ਉਪਰ ਦੱਸੇ ਨੰ: ੧ ਵਾਲੇ ਸੱਤ ਚਿਟੇ ਪਰਦਿਆਂ ਦੇ ਵਿਚ ਪੰਜ ਪਰਦੇ ਕਾਲੇ ਹਨ। ਐਉਂ ਇਕ ਸਪਤਕ ਵਿਚ (ਸੱਤ ਤੀਬਰ ਸੁਰਾਂ ਤੇ ਪੰਜ ਉਤਰੀਆਂ ਸੁਰਾਂ) ਕੁੱਲ ੧੨ ਸੁਰਾਂ ਹੋ ਗਈਆਂ, ਜਿਨ੍ਹਾਂ ਦੀ ਤਰਤੀਬ ਐਉਂ ਹੈ:–

ਸਾ, ਰੇ (ਉਤਰਿਆ), ਰੇ (ਤੀਬਰ ਯਾ ਚੜ੍ਹਿਆ), ਗਾ (ਉਤਰਿਆ), ਗਾ

(ਚੜ੍ਹਿਆ), ਮਾ (ਉਤਰਿਆ), ਮਾ (ਚੜ੍ਹਿਆ), ਪਾ, ਧਾ (ਉਤਰਿਆ), ਧਾ (ਚੜ੍ਹਿਆ), ਨੀ (ਉਤਰਿਆ), ਨੀ (ਚੜ੍ਹਿਆ)।

੩. ਸੌਖਿਆਂ ਕਰਨ ਲਈ ਅਸੀਂ ਪੋਥੀ ਵਿਚ ਦਿੱਤੇ ਟਿਪਣੀਆਂ ਦੇ ਨਕਸ਼ਿਆਂ ਵਿਚ ਚੜ੍ਹੇ ਪਰਦੇ ਦਾ ਕੋਈ ਨਿਸ਼ਾਨ ਨਹੀਂ ਦਿਆਂਗੇ ਤੇ ਉਤਰੇ ਪੜਦ ਉਪਰ ਇਹ X ਚਰਖੜੀ ਦਾ ਨਿਸ਼ਾਨ ਦਿਆਂਗੇ।ਸੋ ਉੱਪਰ ਦੱਸੀਆਂ ੧੨ ਸੁਰਾਂ ਦੀ ਸਪਤਕ ਐਉਂ ਲਿਖੀ ਜਾਏਗੀ:–

| | X | | X | | X | | | X | | X | |
|---|---|---|---|---|---|---|---|---|---|---|---|
| ਸਾ. | ਰੇ. | ਰੇ. | ਗਾ, | ਗਾ, | ਮਾ, | ਮਾ, | ਪਾ, | ਧਾ, | ਧਾ, | ਨੀ, | ਨੀ |

ਵਾਜੇ ਉਪਰ ਇਹ ਨਿਸ਼ਾਨ ਐਉਂ ਲੱਭ ਪੈਣਗੇ:–




੪. ਪਿੱਛੇ ਦੱਸਿਆ ਸੀ ਕਿ ਵਾਜੇ ਪਰ ਸਪਤਕਾਂ ਤ੍ਰੈ ਹੁੰਦੀਆਂ ਹਨ। ਗੀਤਾਂ ਦੇ ਵਜਾਉਣ ਦੇ ਨਕਸ਼ਿਆਂ ਵਿਚ ਅਸੀਂ ਸਪਤਕਾਂ ਦੇ ਨਿਸ਼ਾਨ ੧ ਤੇ ੩ ਅੰਕ ਸੁਰਾਂ ਦੇ ਉਪਰ ਲਾਕੇ ਦੱਸਾਂਗੇ। ਅਰਥਾਤ ਵਿਚਲੀ ਸਪਤਕ ਆਮ ਵਰਤਣ ਵਿਚ ਆਉਂਦੀ ਕਰਕੇ ਉਸਦਾ ਅੰਕ ਕੋਈ ਨਹੀਂ ਦਿੱਤਾ ਜਾਏਗਾ, ਜੇ ਕਿਸੇ ਗੀਤ ਵਿਚ ਵਿਚਲੀ ਸਪਤਕ ਵਜਾਉਂਦਿਆਂ ਕੋਈ ਸੁਰ ਪਹਿਲੀ ਦੀ ਵਰਤੀ ਜਾਏਗੀ ਤਾਂ ਉਸ ਉਪਰ ੧ ਅੰਕ ਹੋਵੇਗਾ ਤੇ ਜੇ ਤੀਸਰੀ ਸਪਤਕ ਦੀ ਕੋਈ ਸੁਰ ਵਰਤੀ ਜਾਵੇਗੀ ਤਾਂ ਉਸ ਦੇ ਉਪਰ ੩ ਅੰਕ ਦਿੱਤਾ ਜਾਵੇਗਾ, ਇਸ ਹਿਸਾਬ ਨੂੰ ਤੁਸੀਂ ਵਾਜੇ ਉਪਰ ਐਉਂ ਸਮਝ ਲਓ:–



੫. ਵਾਜੇ ਦੋ ਪ੍ਰਕਾਰ ਦੇ ਹੁੰਦੇ ਹਨ:—੧. ਦੇ ਪਹਿਲਾਂ ਚਾਰ ਚਿੱਟੀਆਂ ਹੁੰਦੀਆਂ ਹਨ, ਤੇ ਇਨ੍ਹਾਂ ਚੌਹਾਂ ਵਿਚ ਤਿੰਨ ਕਾਲੀਆਂ ਹੁੰਦੀਆਂ ਹਨ, ਇਸ ਦਾ ਜ਼ਿਕਰ ਅਸੀਂ ਉਪਰ ਅੰਕ ੪ ਵਿਚ ਕਰ ਆਏ ਹਾਂ ਇਸ ਨੂੰ 'ਸਾ' ਤੋਂ 'ਸਾ' (F to F) ਕਹਿੰਦੇ ਹਨ। ਦੂਸਰਾ ਵਾਜਾ, ਇਸ ਵਿਚ ਪਹਿਲਾਂ ਤਿੰਨ ਚਿੱਟੀਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਦੋ ਕਾਲੀਆਂ ਹੁੰਦੀਆਂ ਹਨ। ਇਹ 'ਪਾ' ਤੋਂ 'ਪਾ' (C to C) ਕਹਿਲਾਉਂਦਾ ਹੈ। 'ਸਾ' ਤੋਂ 'ਸਾ' ਵਾਲੇ ਵਾਜੇ ਦੀ ਸ਼ਕਲ ਅਸੀਂ ਉਪਰ ਦੇ ਆਏ ਹਾਂ, 'ਪਾ' ਤੋਂ 'ਪਾ' ਦੀ ਸ਼ਕਲ ਇਸ ਪ੍ਰਕਾਰ ਹੁੰਦੀ ਹੈ:—




ਇਸ ਵਾਜੇ ਪਰ ਪਹਿਲੀਆਂ ਪੰਜ ਸੁਰਾਂ(ਕੋਮਲ ਮਿਲਾਕੇ) ਪਹਿਲੇ ਸਪਤਕ ਦੀਆਂ ਹਨ, ਫਿਰ ਦੂਸੀ ਤੀਸ੍ਰੀ ਸਪਤਕ ਪੂਰੀ ਆਕੇ ਫੇਰ ਚੌਥੀ ਸਪਤਕ ਦੀਆਂ ੮ ਸੁਰਾਂ (ਕੋਮਲ ਮਿਲਾਕੇ) ਆ ਗਈਆਂ ਹਨ। ਇਹ 'ਪਾ ਤੋਂ ਪਾ' ਵਾਲਾ ਵਾਜਾ ੨੦ ਸਾਲ ਦੀ ਆਯੂ ਤੋਂ ਪਿਛੋਂ ਸਾਰੀ ਉਮਰ ਲਈ ਠੀਕ ਰਹੇਗਾ।

ਇਹ 'ਪਾ' ਤੋਂ 'ਪਾ' ਵਾਲਾ ਵਾਜਾ ਲੜਕੀ ਨੂੰ ਪਹਿਲੀ ਸਪਤਕ ਅਰਥਾਤ ਸੱਤ ਚਿੱਟੀ ਤੇ ਪੰਜ ਕਾਲੀਆਂ ੧੨ ਛੱਡਕੇ ਤੇਰ੍ਹਵੀਂ ਸੁਰੋਂ 'ਪਾ' ਨੂੰ 'ਸਾ'* ਬਣਾਕੇ

*ਕਈ ਸੱਜਣਾਂ ਦਾ ਖ਼ਯਾਲ ਹੈ ਕਿ ਕਾਲੀਆਂ ਸਾਰੀਆਂ ਸੁਰਾਂ ਸਦਾ ਉਤਰੀਆਂ ਯਾ ਕੋਮਲ ਹੁੰਦੀਆਂ ਹਨ, ਪਰ ਇਸ ਉਪਰਲੇ ਹਿਸਾਬ ਮੂਜਬ ਜੋ ਅਸੀਂ ਬੀਬੀਆਂ ਦੇ ਗਲੇ ਵਾਸਤੇ ਦਿੱਤਾ ਹੈ,ਜਿਸ ਵਿਚ 'ਪਾ' ਨੂੰ 'ਸਾ' ਥਾਪਿਆ ਹੈ, ਓਸ ਮੂਜਬ ਜੋ ਚਿੱਟਾ ਪੜਦਾ 'ਮਾ' ਦਾ ਹੈ ਓਹ 'ਮਾ' ਉਤਰਿਆ ਹੋਵੇਗਾ ਤੇ ਓਸ ਦੇ ਨਾਲ ਦਾ ਕਾਲਾ ਪੜਦਾ 'ਮਾ' ਚੜ੍ਹਿਆ ਗਿਣਿਆ ਜਾਵੇਗਾ,ਇਸ ਨਕਸ਼ੇ ਤੋਂ ਪ੍ਰਤੀਤ ਹੋ ਜਾਏਗਾ:—



ਇਸਤੋਂ ਹੇਠ ਨੂੰ ਵਜਾਉਣਾ ਚਾਹੀਏ। ਲੜਕੀ ਲਈ ਸਾਰੀ ਉਮਰ ਇਹੋ ਸੁਰਾਂ ਕੰਮ ਦੇਣਗੀਆਂ। ਲੜਕੇ ਨੂੰ ੧੫ ਬਰਸ ਦੀ ਆਯੂ ਤੱਕ ਲੜਕੀ ਵਾਲੇ ਹਿਸਾਬ ਹੀ ਸੁਰਾਂ ਵਜਾਉਣੀਆਂ ਚਾਹੀਏ, ਇਸ ਤੋਂ ਪਿੱਛੋਂ ਘੰਡੀ ਫੁਟਣ ਕਰਕੇ ਲੜਕੇ ਦੀ ਆਵਾਜ਼ ਦੋ ਤਿੰਨ ਸਾਲ ਖਰਾਬ ਰਹਿੰਦੀ ਹੈ,ਫਿਰ ਓਸ ਤੋਂ ਪਿਛੋਂ ੧੯,੨੦ ਸਾਲ ਦੀ ਆਯੂ ਵਿਚ ਟਿਕ ਜਾਂਦੀ ਹੈ, ਪਰ ਪਹਿਲੀ ਬਾਲ ਅਵਸਥਾ ਵਾਲੀ ਨਹੀਂ ਰਹਿੰਦੀ।ਫਿਰ ਓਸ ਨੂੰ ਇਸ 'ਪਾ' ਤੋਂ 'ਪਾ' ਵਾਲੇ ਵਾਜੇ ਦੀਆਂ ਪਹਿਲੀਆਂ ਤਿੰਨ ਚਿੱਟੀਆਂ ਤੇ ਦੋ ਕਾਲੀਆਂ ਅਰਥਾਤ ਕੁਲ ਪੰਜ ਸੁਰਾਂ ਛੱਡਕੇ ਛੇਵੀਂ (ਚੌਥਾ ਚਿੱਟਾ ਪਰਦਾ) ਨੂੰ 'ਸਾ' ਬਣਾਕੇ ਅੱਗੋਂ ਵਜਾਉਣਾ ਚਾਹੀਦਾ ਹੈ, ਜਿਵੇਂ ਉਪਰ ਨਕਸ਼ੇ ਵਿਚ ਦਿਖਾਇਆ ਗਿਆ ਹੈ। ਉਹ ਸੁਰਾਂ ਫਿਰ ਸਾਰੀ ਉਮਰ ਲਈ ਠੀਕ ਰਹਿਣ ਗੀਆਂ। ਪਰ ਜੇ ਕਿਸੇ ਸੱਜਣ ਦੀ ਆਵਾਜ਼ ਭਾਰੀ, ਖਰਾਬ ਯਾ ਬ੍ਰੀਕ ਹੈ ਓਹ ਇਸ ਤਰੀਕੇ ਨਾਲ ਬਾਰਾਂ ਸੁਰਾਂ ਦੇ ਵਿਚੋਂ ਜਿੱਥੇ ਓਸ ਦੀ ਅਵਾਜ਼ ਮਿਲੇ ਕਿਸੇ ਇਕ ਸੁਰ ਨੂੰ 'ਸਾ' ਬਣਾ ਸਕਦਾ ਹੈ, ਤੇ ਓਸੇ ਜਗਾ ਤੋਂ 'ਸਾ' ਮਿਥ ਕੇ ਅੱਗੋਂ ੧੨ ਸੁਰਾਂ ਆਵਾਜ਼ ਦੇ ਹਿੱਸੇ ਵੰਡਕੇ ਉਤਰੇ ਚੜ੍ਹੇ ਸੁਰਾਂ ਨੂੰ ਕਾਯਮ ਕਰਕੇ ਆਪਣੇ ਲਈ ਆਪਣਾ ਸਪਤਕ ਬੰਨ੍ਹ ਸਕਦਾ ਹੈ।

੬. ਰਾਗ ਵਿਚ ਪਹਿਲੀ ਚੀਜ਼ 'ਸੁਰ' ਹੈ ਜੋ ਗਲੇ ਯਾ ਸਾਜ਼ ਵਿਚੋਂ ਨਿਕਲਦੀ ਹੈ, ਇਸਦਾ ਵੇਰਵਾ ਪਿਛੇ ਦੇ ਆਏ ਹਾਂ। ਦੂਜੀ ਚੀਜ਼ ਤਾਰ ਹੁੰਦੀ ਹੈ। ਅਰਥਾਤ ਗਾਉਣ ਵਿਚ ਵਜ਼ਨ ਯਾ ਤੋਲ ਹੁੰਦਾ ਹੈ। ਇਸਦਾ ਹਾਲ ਲੰਮਾ ਹੈ ਤੇ ਤਾਲ ਕਈ ਹਨ, ਪਰ ਜੋ ਤਾਲ ਆਮ ਹਨ ਯਾ ਇਸ ਪੁਸਤਕ ਵਿਚ ਵਰਤੇ ਗਏ ਹਨ, ਉਨ੍ਹਾਂ ਦਾ ਸੰਖੇਪ ਹਾਲ ਹੇਠਾਂ ਦਿਆਂਗੇ। ਪਰ ਉਸਦੇ ਨਿਸ਼ਾਨ ਇਸਦੇ ਨਕਸ਼ਿਆਂ ਵਿਚ ਇਸ ਤਰ੍ਹਾਂ ਹਨ:—ਸਭ ਤੋਂ ਪਹਿਲੀ ਸਤਰ ਵਿਚ १ २ ३ ४ ०* ਅੰਕ ਹਨ। '०' ਨਿਸ਼ਾਨ ਖਾਲੀ ਦਾ ਹੈ ਤੇ १ २ ३ ਆਦਿ ਨਿਸ਼ਾਨ ਤਾਲ ਦੇਣ ਦੇ ਹਨ। ਤਿੰਨ ਤਾਰ ਦੀਆਂ ਮਾਤ੍ਰਾਂ ੧੬ ਹੁੰਦੀਆਂ ਹਨ, ਇਨ੍ਹਾਂ ਸੋਲਾਂ ਨੂੰ ਲਗਾਤਾਰ ਇਕੋ ਜਿੰਨੇ ਵਕਫੇ ਨਾਲ ਗਿਣਨਾ ਚਾਹੀਦਾ ਹੈ। ਜਿਵੇਂ ਘੜੀ ਦੀ ਟਿੱਕ ਟਿੱਕ ਦੀ ਆਵਾਜ਼ ਇਕੋ ਤਾਰ ਜਾਂਦੀ ਹੈ ਘੱਟ ਵੱਧ ਨਹੀਂ ਹੁੰਦੀ। ਜੇ ੧, ੨, ੩, ੪, ੫ ਛੇਤੀ ਗਿਣ ਜਾਵਾਂਗੇ ਤੇ ੬, ੭, ੮, ੯, ਦੇਰੀ ਨਾਲ ਗਿਣਾਂਗੇ ਤੇ ਬਾਕੀ ਦੇ ਫਿਰ ਕਾਹਲੀ ਨਾਲ ਗਿਣ ਲਵਾਂਗੇ ਤਾਂ ਠੀਕ ਨਹੀਂ ਰਹੇਗਾ। ਅੱਗੇ ਜਿਵੇਂ ਹਰ ਤਾਲ ਦੇ ਸਿਰਲੇਖ ਹੇਠਾਂ ਅਸਾਂ ਗਿਣਤੀ ਲਿਖੀ ਹੈ ਓਵੇਂ ਗਿਣੋਂ। ਤਾਲ ਦਾ ਹਿਸਾਬ ਕੁਲ ੧੬ ਮਾਤ੍ਰਾਂ ਵਿਚੋਂ ਨਿਕਲਿਆ ਹੈ, ਤੇ ਐਉਂ ੩ ਤਾਰ ੧੬ ਮਾਤ੍ਰਾ ਦਾ ਹੈ,

*ਤਾਲ ਦੇ ਅੰਕ ਅਸਾਂ ਹਿੰਦੀ ਰੂਪ ਦੇ ਦਿੱਤੇ ਹਨ ਤਾਂ ਜੋ ਠੁਹਕਰਾਂ ਦੇ ਅੰਕਾਂ ਤੋਂ ਵਖਰੇ ਪਏ ਦਿੱਸਣ। ਜਿਹਾ ਕਿ—१ २ ३ ० ਆਦਿ।

੪ ਤਾਰ ੧੨ ਮਾਤ੍ਰਾ ਦਾ ਹੈ, ਚੰਚਲ ਸੱਤਾਂ ਮਾਤ੍ਰਾਂ ਵਿਚ ਵਰਣਨ ਕਰਦੇ ਹਨ, ਪਰ ਪੂਰਾ ਆਉਂਦਾ ੧੪ ਵਿਚ ਹੈ। ਝੱਪ ਤਾਲ ੧੦ ਮਾਤ੍ਰਾ ਦਾ ਹੈ। ਦਾਦਰਾ ੬ ਮਾਤ੍ਰਾ ਦਾ ਹੈ, ਪਸ਼ਤੋ ਅਰਥਾਤ ਢਈਆ ੭ ਮਾਤ੍ਰਾ ਦਾ ਹੈ। ਤਲਵਾੜਾ ੮ ਮਾਤ੍ਰਾ ਤੇ ਬਹੁਤ ਚਲੰਤ ੪ ਮਾਤ੍ਰਾ ਦਾ ਹੁੰਦਾ ਹੈ। ਇਸ ਪੁਸਤਕ ਵਿਚ ਵਰਤੇ ਗਏ ਤਾਲਾਂ ਦੇ ਨਕਸ਼ੇ ਹੇਠਾਂ ਦੇਕੇ ਜੋੜੀ ਦੀ ਗਤ, ਮਾਤ੍ਰਾ ਤੇ ਤਾਲ ਯਾ ਤਾਲੀ ਦੇਣ ਦਾ ਹਿਸਾਬ ਦਰਜ ਹੈ। ਜੋ ਤਾਰ ਜਿਤਨੀਆਂ ਮਾਤ੍ਰਾ ਦਾ ਹੋਵੇਗਾ ਉਸਨੂੰ ਉਤਨੇ ਹਿੱਸਿਆਂ ਵਿਚ ਵੰਡਕੇ ਦੱਸਿਆ ਹੈ। ਜ਼ਬਾਨੀ ਮਾਤ੍ਰਾ ਗਿਣਕੇ ਜਿਸ ਜਿਸ ਨੰਬਰ ਪਰ ਤਾਲੀ ਦਾ ਅੰਕ ਹੈ ਉਸ ਨੂੰ ਚੰਗੀ ਤਰ੍ਹਾਂ ਦੇਖਕੇ ਉਸੇ ਨੰਬਰ ਪਰ ਤਾਲੀ ਦੇਣੀ ਚਾਹੀਦੀ ਹੈ। ਐਸਾ ਨਾ ਹੋਵੇ ਕਿ ਤਾਲੀ ਦੇਣੀ ਹੋਵੇ ਨੰ: ੫ ਉਤੇ ਤੇ ਦਿੱਤੀ ਜਾਵੇ ੩ ਪਰ।

### ਤਿੰਨ ਤਾਰ—੧੬ ਮਾਤ੍ਰਾ

ਤਾਲੀ— ੨ ੩ ੦

ਜੋੜੀ ਦੀ ਗਤ—ਨਾ ਧੀ ਧਿ ਨਾ ਨਾ ਧੀ ਧਿ ਨਾ ਤਾ ਤੀ ਤਿ ਨਾ

ਕੱਚੀਆਂ ਮਾਤ੍ਰਾਂ— ੧ ੨ ੩ ੪ ੫ ੬ ੭ ੮ ੯ ੧੦ ੧੧ ੧੨

੧

ਨਾ ਧੀ ਧਿ ਨਾ

੧੩ ੧੪ ੧੫ ੧੬

### ਤਾਲ ਧਮਾਰ—ਚਾਰ ਮਾਤ੍ਰਾ

ਤਾਲੀ— [illegible] ੧ ੨ ੩

ਜੋੜੀ ਦੀ ਗਤ— ਧਾ ਤ੍ਰਿਕੜੀ ਧੀ ਤਾ ਧੀ ਧੀ ਤਾ ਤ੍ਰਿਕੜੀ ਤੀ ਤਾ ਤੀ ਤੀ

ਕੱਚੀਆਂ ਮਾਤ੍ਰਾਂ— ੧ ੨ ੩ ੪ ੫ ੬ ੭ ੮ ੯ ੧੦ ੧੧ ੧੨

### ਤਾਲ ਧਮਾਰ ਜਾਂ ਚੰਚਲ ੭ ਵਿਚ ਨਹੀਂ ੧੪ ਵਿਚ ਆਵੇਗਾ।

ਤਾਲ— ੧ ੨ ੦ ੩

ਜੋੜੀ ਦੀ ਗਤ—ਧਾ ਧੀ ਧਾ ਕ ਧੀ ਤਾ ਤੀ ਤਾ ਕ ਤੀ

ਕੱਚੀਆਂ ਮਾਤ੍ਰਾਂ—੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪

### ਤਾਲ ਝੱਪ ਜਿਸਨੂੰ 'ਥੱਥਾ' ਬੀ ਕਹਿੰਦੇ ਹਨ—ਮਾਤ੍ਰਾ ੧੦

ਤਾਲ— ੧ ੨ ੩

ਜੋੜੀ ਦੀ ਗਤ—ਧਾ ਤ੍ਰਿਕੜੀ ਤਾ ਧਾ ਧੀ ਤਾ ਤ੍ਰਿਕੜੀ ਤਾ ਤੀ ਤੀ

ਕੱਚੀਆਂ ਮਾਤ੍ਰਾਂ— ੧ ੨ ੩ ੪ ੫ ੬ ੭ ੮ ੯ ੧੦

### ਤਾਲ ਦਾਦਰਾ–ਮਾਤ੍ਰਾ ੬

| ਤਾਲ– | ੧ | | | ੨ | | |
|---|---|---|---|---|---|---|
| ਜੋੜੀ ਦੀ ਗਤ– | ਧਾ | ਤ੍ਰਿਕੜੀ | ਤਾ | ਧਾ | ਦੀ | ਤਾ |
| ਕੱਚੀਆਂ ਮਾਤ੍ਰਾ– | ੧ | ੨ | ੩ | ੪ | ੫ | ੬ |

### ਤਾਲ ਪਸ਼ਤੋ–ਮਾਤ੍ਰਾ ੭

| ਤਾਲ– | ੦ | | | ੧ | | ੨ | |
|---|---|---|---|---|---|---|---|
| ਜੋੜੀ ਦੀ ਗਤ– | ਤੀ | ਤਾ | ਕਾ | ਧੀ | ਧੀ | ਧਗ | ਤ੍ਰਿਕੜੀ |
| ਕੱਚੀਆਂ ਮਾਤ੍ਰਾ– | ੧ | ੨ | ੩ | ੪ | ੫ | ੬ | ੭ |

### ਤਾਲ੩–ਗਤ ਕਵਾਲੀ–ਮਾਤ੍ਰਾ ੮–ਧਾਕ ਧਾਕ ਦੀ ਤਾਕ ਤਾਕ ਦੀ

| ਤਾਲ– | ੨ | | ੩ | | ੦ | | ੧ | |
|---|---|---|---|---|---|---|---|---|
| ਜੋੜੀ ਦੀ ਗਤ– | ਧਾ | ਦੀ | ਧਕ | ਦੀ | ਤਾ | ਤੀ | ਤਕ | ਤੀ |
| ਕੱਚੀਆਂ ਮਾਤ੍ਰਾਂ– | ੧ | ੨ | ੩ | ੪ | ੫ | ੬ | ੭ | ੮ |



# ਅਗੇ ਆਉਣ ਵਾਲੇ ਚਿਤ੍ਰਾਂ ਵਿਚ ਸੰਕੇਤ ਕੀਤੇ ਹੋਏ ਨਿਸ਼ਾਨਾਂ ਦਾ ਵੇਰਵਾ !

ਉਪਰ ਅਸੀਂ ਸਾਰਾ ਵੇਰਵਾ ਦਿੱਤਾ ਹੈ, ਪਰ ਵਧੇਰੇ ਸਪਸ਼ਟ ਕਰਨ ਲਈ ਸੰਕੇਤਾਂ ਨੂੰ ਫੇਰ ਦੁਹਰਾ ਦੇਂਦੇ ਹਾਂ।

੧. X ਇਹ ਚਰਖੜੀ ਜਿਸ ਸੁਰ ਪਰ ਹੋਵੇ ਉਸਨੂੰ ਉਤਰੀ ਯਾ ਕੋਮਲ ਸੁਰ ਸਮਝੋ ਤੇ ਵਾਜੇ ਉਪਰ ਕਾਲਾ ਪਰਦਾ ਜਾਣੋ।

੨. ਜਿਸ ਸੁਰ ਪਰ ਕੋਈ ਨਿਸ਼ਾਨ ਨਹੀਂ ਹੈ ਉਸ ਨੂੰ ਚੜ੍ਹੀ ਸੁਰ ਸਮਝੋ ਤੇ ਵਾਜੇ ਪਰ ਚਿੱਟਾ ਪਰਦਾ ਪਛਾਣੋ।

੩. ਜਿਸ ਸੁਰ ਦੇ ਉਪਰ ਨਾਲ ਵਾਰ ਹੀ ਕੋਈ ਅੰਗ ਨਾ ਹੋਵੇ ਤਾਂ ਉਹ ਵਿਚਲੀ ਸਪਤਕ ਦਾ ਸਮਝੋ, ਜਿਸ ਪਰ ੧ ਹੋਵੇ ਓਹ ਪਹਿਲੀ ਦਾ ਤੇ ਜਿਸ ਪਰ ੩ ਅੰਕ ਹੋਵੇ ਉਹ ਸੁਰ ਤੀਸਰੀ ਸਪਤਕ ਦਾ ਸਮਝੋ।

੪. ਜਿਸ ਸੁਰ ਦੇ ਨਾਲ ਸੱਜੇ ਪਾਸੇ ੨, ੩, ੪, ੫ ਆਦਿ ਵਿਚੋਂ ਕੋਈਇਕ ਅੰਕਹੋਵੇਉਤਨੀਆਂਉਸੇ ਸੁਰ ਦੀਆਂ ਠੁਹਕਰਾਂ ਸਮਝੋ,ਜਿਵੇਂ ਹੇਠ ਲਿਖੀ ਉਦਾਹਰਣ

x

ਦੇ ਆਦਿ ਵਿਚ 'ਨੀ ਮੈਂ' ਦੀਆਂ ਸੁਰਾਂ ਗਾऽ ਦਸੀਆਂ ਹਨ, ਇਸਦਾ ਮਤਲਬ ਇਹ ਹੈ ਕਿ ਦੂਜੀ ਸਪਤਕ ਦੇ ਉਤਰੇ ਗਾ ਨੂੰ ਦੋ ਵਾਰ ਦਬਾਉਣਾ ਅਰਥਾਤ ਦੋ ਠੁਹਕਰਾਂ ਦੇਣੀਆਂ ਹਨ।

੫. ਨਕਸ਼ੇ ਵਿਚ ਸਭ ਤੋਂ ਉਪਰਲੀ ਸਤਰ ਵਿਚ ਜੋ ੦ ੧ ੨ ੩ ਆਦਿ ਅੰਕ ਹਨ, ਇਨ੍ਹਾਂ ਦਾ ਮਤਲਬ ਤਾਰ ਹੈ ਜਿਸ ਵਿਚ ਕਿ ਤੁਸੀਂ ਵਜਾ ਰਹੇ ਹੋ, ਉਸ ਦੇ ਹਿਸਿਆਂ ਦਾ ਤੇ ਖਾਲੀ ਦਾ ਪਤਾ ਦਿੱਤਾ ਜਾ ਰਿਹਾ ਹੈ। ੦ ਇਹ ਨਿਸ਼ਾਨ ਖਾਲੀ ਦਾ ਹੈ ਤੇ ੧ ੨ ੩ ਤਾਲੀ ਮਾਰਨ ਦਾ ਹੈ।

ਯਥਾ—

| | ੦ | ੧ | | ੨ |
|---|---|---|---|---|
| x | x x x | x ੧x | ੧x ੧x | x |
| ਗਾऽ | ਗਾਮਾਗਾ | ਗਾਸਾਨੀ | ਧਾਨੀ | ਸਾਮਾ |
| ਨੀ ਮੈਂ | ਚਰਨ | ਪਰਸ | ਬਉ | ਰਾਨੀ |

ਇਸ ਉਦਾਹਰਣ ਵਿਚ 'ਸਾ' ਦੋ ਵੇਰ ਵਰਤਿਆ ਹੈ ਇਸ ਪਰ ਕੋਈ ਨਿਸ਼ਾਨ ਨਹੀਂ, ਇਸਤੋਂ ਪਤਾ ਲਗਾ ਕਿ ਇਹ ਦੂਸਰੀ ਸਪਤਕ ਦਾ ਸੁਰ ਹੈ। 'ਗਾ' 'ਮਾ' ਜਿੰਨੀ ਵੇਰ ਵਰਤਿਆ ਹੈ ਉਸ ਉਪਰ x ਨਿਸ਼ਾਨ ਹੈ, ਇਸ ਤੋਂ ਮਤਲਬ ਹੈ ਕਿ ਇਹ ਦੂਸਰੀ ਸਪਤਕ ਦੇ ਉਤਰੇ ਸੁਰ ਹਨ। 'ਧਾ' ਤੇ 'ਨੀ' ਉਪਰ ੧x ਇਹ ਨਿਸ਼ਾਨ ਹਨ ਇਨ੍ਹਾਂ ਦੀ ਮੁਰਾਦ ਇਹ ਹੈ ਕਿ ਇਹ ਦੋਵੇਂ ਸੁਰ ਪਹਿਲੀ ਸਪਤਕ ਦੇ ਹਨ ਤੇ ਹਨ ਬੀ ਕੋਮਲ ਯਾ ਉਤਰੇ ਹੋਏ। ਤੀਸਰੀ ਸਪਤਕ ਦਾ ਕੋਈ ਸੁਰ ਨਹੀਂ ਵਰਤਿਆ ਗਿਆ। ਫਿਰ ਚਰਨ ਦੇ ਉਪਰ ਸਿੱਪੀ ੦ (ਬਿੰਦੀ), ਪਰਸ ਦੇ ਉਪਰ ੧ ਬਉਰਾਨੀ ਦੇ ਉਪਰ ੨ ਇਹ ਨਿਸ਼ਾਨ ਤਾਰ ਦੇ ਹਨ। ੦ ਤੋਂ ਮੁਰਾਦ ਖਾਲੀ ਹੈ।

੧ ੴ ਸਤਿ ਗੁਰ ਪ੍ਰਸਾਦਿ

# ਕੰਬਦੀ ਕਲਾਈ।

**********************

ਗੀਤ ੧–

## ਕੰਬਦੀ ਕਲਾਈ।

ਸੁਪਨੇ ਵਿਚ ਤੁਸੀ ਮਿਲੇ ਅਸਾਨੂੰ ਅਸਾਂ ਧਾ ਗਲਵੱਕੜੀ ਪਾਈ,
ਨਿਰਾ ਨੂਰ ਤੁਸੀਂ ਹੱਥ ਨ ਆਏ, ਸਾਡੀ ਕੰਬਦੀ ਰਹੀ ਕਲਾਈ।
ਧਾ ਚਰਨਾਂ ਤੇ ਸੀਸ ਨਿਵਾਯਾ, ਸਾਡੇ ਮੱਥੇ ਛੁਹ ਨ ਪਾਈ,
ਤੁਸੀ ਉੱਚੇ ਅਸੀ ਨੀਵੇਂ ਸਾਂ, ਸਾਡੀ ਪੇਸ਼ ਨ ਗਈਆ ਕਾਈ।
ਫਿਰ ਲੜ ਫੜਨੇ ਨੂੰ ਉਠ ਦੌੜੇ, ਹਾਇ ਲੜ ਓ ਬਿਜਲੀ ਲਹਿਰਾ;
ਉਡਦਾ ਜਾਂਦਾ ਪਰ ਉਹ ਅਪਨੀ ਇਕ ਛੁਹ ਸਾਨੂੰ ਗਿਆ ਲਾਈ:
ਮਿੱਟੀ ਚਮਕ ਪਈ ਇਹ ਮੋਈ ਤੇ ਤੁਸੀਂ ਲੂਆਂ ਵਿਚ ਲਿਸ਼ਕੇ,
ਬਿਜਲੀ ਕੂੰਦ ਗਈ ਥ੍ਰਰਾਂਦੀ, ਹੁਣ ਚਕਾ ਚੂੰਧ ਹੈ ਛਾਈ।

ਇਸ ਗੀਤ ਦੇ ਵਜਾਉਣ ਦਾ ਹਿਸਾਬ ਤੇ ਚਿੱਤ੍ਰ ਹੇਠਾਂ ਤੇ ਸਾਹਮਣੇ ਪਾਸੇ ਹੈ ☞

ਰਾਗ ਭੀਮ ਪਲਾਸ। ਤਾਲ ਤੇ ਗਤ ਦਾਦਰਾ। ਮਾਤ੍ਰਾ ੬।
ਲੈ ਬਹੁਤ ਧੀਮੀ। ਆ ਦਾ ਘਰ 'ਗਲਵੱਕੜੀ ਪਾਈ' ਦੇ ਪਿੱਛੋਂ ਹੈ।

X X X X
ਸੁਰ ਖਾਸ–ਸਾ ਰੇ ਗਾ ਮਾ ਪਾ ਧਾ ਨੀ। ਇਸ ਵਿਚ 'ਧਾ' ਕੋਮਲ ਵੀ ਲੱਗੇਗਾ।

**ਅਸਥਾਈ–**

| | | | | | |
|---|---|---|---|---|---|
| ਤਾਰ | ੧ | ੨ | | ੧ | ੨ |
| ਕੋਮਲ ਸੁਰ ਤੇ ਸਪਤਕ | X | | X | X | X |
| ਸੁਰਾਂ | ਪਾ੨ਧਾ | ਪਾ | ਮਾਪਾ | ਮਾ | ਗਾ੨ਰੇਸਾ |
| ਗੀਤ | ਸੁਪਨੇ | ਵਿਚ | ਤੁਸੀਂ | ਮਿਲੇ | ਅਸਾਨੂੰ |

| | | | | | | |
|---|---|---|---|---|---|---|
| ਤਾਰ | | ੧ | | ੨ | ੧ | ੨ |
| ਕੋ:ਸੁ:ਤੇ ਸਪਤਕ | | | | X੧ | X X X | X X X |
| ਸੁਰਾਂ | ਸਾ੨ | ਸਾ | ਰੇ | ਨੀ ਸਾ | ਮਾਗਾਮਾਪਾ | ਮਾਗਾਮਾ |
| ਗੀਤ | ਅਸਾਂ | ਧਾ | ਗਲ | ਵੱਕੜੀ | ਪਾਈ............ | ਈ |

ਨਿਰਾ ਨੂਰ ਤੁਸੀਂ ਹੱਥ ਨ ਆਏ | ਇਸੇ ਅਸਥਾਈ
ਸਾਡੀ ਕੰਬਦੀ ਰਹੀ ਕਲਾਈ | ਪਰ ਵਜਾਓ ।

**ਅੰਤਰਾ ਨੰ: ੧–**

| | | | | | |
|---|---|---|---|---|---|
| ਤਾਰ | ੧ | | ੨ | ੧ | ੨ |
| ਕੋ:ਸੁ:ਤੇ ਸਪਤਕ | | | X X X | X | X ੩ |
| ਸੁਰਾਂ | ਪਾ | ਪਾ੨ | ਮਾਗਾਮਾ | ਪਾਨੀ | ਨੀਸਾ੨ |
| ਗੀਤ | ਧਾ | ਚਰਨਾਂ | ਤੇ | ਸੀਸ | ਨਿਵਾਯਾ |

| | | | | | |
|---|---|---|---|---|---|
| ਤਾਰ | | ੧ | ੨ | ੧ | ੨ |
| ਕੋ:ਸੁ:ਤੇ ਸਪਤਕ | ੩ | X | | X ੩ ੩ ੩ | X |
| ਸੁਰਾਂ | ਸਾ੨ | ਨੀ੨ | ਸਾ੨ | ਨੀਸਾ੨ਰੇਸਾ | ਨੀਧਾਪਾ |
| ਗੀਤ | ਸਾਡੇ | ਮੱਥੇ | ਛੋਹ ਨ | ਪਾ.................. | ਈ |

**ਅੰਤਰਾ ਨੰ: ੨–**

| | | | | | |
|---|---|---|---|---|---|
| ਤਾਰ | ੧ | ੨ | | ੧ | ੨ |
| ਕੋ:ਸੁ:ਤੇ ਸਪਤਕ | X | X | X | X X | |
| ਸੁਰਾਂ | ਨੀ੨ | ਨੀਧਾ | ਪਾਮਾ | ਪਾਨੀਧਾ | ਪਾ |
| ਗੀਤ | ਤੁਸੀ | ਉੱਚੇ | ਅਸੀਂ | ਨੀਵੇਂ | ਸਾਂ |

| | | | | | | |
|---|---|---|---|---|---|---|
| ਤਾਰ | | ੧ | | ੨ | ੧ | ੨ |
| ਕੋ:ਸੁ:ਤੇ ਸਪਤਕ | | | X | X | X X | X X X |
| ਗੀਤ | ਪਾ੨ | ਪਾ੨ | ਧਾ | ਮਾ੨ ਪਾ | ਗਾਮਾਪਾ | ਮਾਗਾਮਾ |
| ਸੁਰਾਂ | ਸਾਡੀ | ਪੇਸ਼ | ਨ | ਗਈਆ | ਕਾ................. | ਈ |

ਗੀਤ ੨—                ਸ੍ਰੀ ਗੁਰੂ ਨਾਨਕ ਦੇਵ ਜੀ ਜੋਗ

## ਅਰਸ਼ੀ ਸੱਦ।

ਸਾਰੇ ਜਾ ਜਪਾਈਂ ਮੇਰਾ ਨਾਮ.
ਥਾਂ ਥਾਂ ਜਾਵੀਂ ਪਿਲਾਵੀਂ ਅੰਮ੍ਰਿਤ ਜਾਮ.
ਟੁੱਟੀ ਨੂੰ ਗੰਢੀਂ ਤੇ ਵਿਛੜੀ ਮਿਲਾਈਂ,
ਦੇਵੀਂ ਜੀਅ ਦਾਨ, ਤੂੰ ਕਰੀਂ ਏ ਕਾਮ।

——o——

ਇਸ ਗੀਤ ਦੇ ਵਜਾਉਣ ਦਾ ਚਿਤ੍ਰ ਸਾਹਮਣੇ ਪਾਸੇ ਹੈ ☞

ਰਾਗ–ਪੂਰੀਆ । ਤਾਰ ਤੇ ਗਤ–੪ । ਮਾਤ੍ਰਾ–੧੨ । ਲੈ–ਧੀਮੀ ।

ਆ ਦਾ ਘਰ 'ਮੇਰਾ ਨਾਮ' ਪਰ ਹੈ ।

ਸੁਰ ਖਾਸ–ਸਾ ਰੇ ਗਾ ਮਾ ਪਾ ਧਾ ਨੀ ।

<u>ਅਸਥਾਈ</u>

| ਤਾਰ | | | | | |
|---|---|---|---|---|---|
| ਕੋਮਲ ਸੁਰ ਤੇ ਸਪਤਕ | X | | | | |
| ਸੁਰਾਂ | ਸਾਰੇ | ਗਾ | ਮਾਗਾਰੇਸਾ | ਪਾ੨ | ਮਾਧਾਮਾਗਾ |
| ਗੀਤ | ਸਾਰ | ਜਾ | ਜਪਾਈਂ | ਮਰਾ | ਨਾਮ |

| ਤਾਰ | | | | | | |
|---|---|---|---|---|---|---|
| ਕੋ:ਸੁ:ਤੇ ਸਪਤਕ | | | | | X | X |
| ਸੁਰਾਂ | ਪਾ | ਪਾ | ਨੀਧਾ | ਪਾਮਾਪਾ | ਮਾਗਾਮਾਧਾ | ਮਾਗਾਰੇਸਾ |
| ਗੀਤ | ਥਾਂ | ਥਾਂ | ਜਾਵੀਂ | ਪਿਲਾਵੀਂ | ਅਮ੍ਰਿਤ | ਜਾਮ |

<u>ਅੰਤਰਾ–</u>

| ਤਾਰ | | | | | | | | |
|---|---|---|---|---|---|---|---|---|
| ਕੋ:ਸੁ:ਤੇ ਸਪਤਕ | | | | | X | | | X |
| ਸੁਰਾਂ | ਪਾਮਾਗਾ | ਮਾ | ਧਾਨੀਸਾ | ਸਾਨੀਸਾ | ਰੇ | ਸਾ | ਨੀ | ਧਾਪਾ |
| ਗੀਤ | ਟੁੱਟੀ | ਨੂੰ | ਗੰਢੀਂ | ਤੇ ਵਿਛੜੀ | ਮਿਲਾ…… | | | ਈਂ |

| ਤਾਰ | | | | | | | |
|---|---|---|---|---|---|---|---|
| ਕੋ:ਸੁ:ਤੇ ਸਪਤਕ | | | X | | | | |
| ਸੁਰਾਂ | ਪਾਨੀ | ਪਾਮਾ | ਧਾਪਾਮਾ | ਗਾਰੇ | ਗਾਮਾ | ਗਾਰੇ | ਸਾ |
| ਗੀਤ | ਦੇਵੀਂ | ਜੀਅ | ਦਾਨ | ਤੂ | ਕਰੀਂ | ਏ | ਕਾਮ |

ਗੀਤ ੨— ਅਰਸ਼ੀ ਸੱਦ ਪਰ

## ਬੀਬੀ ਨਾਨਕੀ ਜੀ ਦੇ ਖਿਆਲ।

ਸੱਦ ਧੁਰੋਂ ਅਰਸ਼ਾਂ ਤੋਂ ਆਈ:
ਵੀਰਨ ਲੈ ਪਰਦੇਸ ਸਿਧਾਈ।
ਜੀਅ ਘਬਰਾਵੇ, ਚੈਨ ਨ ਆਵੇ.
ਨਾਨਕ ਬਿਨ ਅੰਧਿਆਰਾ ਛਾਵੇ।
ਜਾਓ ਗੁਰੂ ਜੀ ਰੱਬ-ਕਾਰ ਕਮਾਵੋ,
ਕਦੇ ਝਾਤੀ ਆ ਪਾਈਂ!



ਰਾਗ—ਮਲ੍ਹਾਰ। ਤਾਰ—੩। ਮਾਤ੍ਰਾ—੧੬। ਲੈ—ਧੀਮੀ।

'ਆ' ਦਾ ਘਰ— 'ਆਈ' ਪਰ ਹੈ।

X X
ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ ਨੀ।

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ

## ਅਸਥਾਈ—

| ਤਾਰ | ੦ | | | ੧ | ੨ | | ੩ | |
|---|---|---|---|---|---|---|---|---|
| ਕੋਃਸੁਃਤੇ ਸਪਤਕ | | | X | | | | X | X |
| ਸੁਰਾਂ | ਰੇਗਾ | ਰੇ | ਮਾ | ਗਾਰੇਸਾ | ਰੇਗਾ | ਰੇਗਾ | ਮਾਪਾ | ਮਾਗਾ |
| ਗੀਤ | ਸੱਦ | ਧੁ | ਰੋਂ | ਅਰਸ਼ਾਂ | ਤੋਂ | ਆ | ਆ | ਈ |

| ੦ | | ੧ | | ੨ | | ੩ | |
|---|---|---|---|---|---|---|---|
| X | | ੩ | X | X | | X | X |
| ਮਾਗਾ | ਪਾ੨ | ਧਾਸਾ | ਨੀਧਾ | ਪਾਮਾ | ਗਾ | ਗਾਮਾਪਾ | ਮਾਗਾ |
| ਵੀ····· | ਰਨ | ਲੈ | ਪਰ····· | ਦੇ····· | ਸ | ਸਿਧਾ····· | ਈ |

ਸੱਦ ਧੁਰੋਂ·········

## ਅੰਤਰਾ—

| ੦ | | ੧ | ੨ | ੩ |
|---|---|---|---|---|
| | | | | ੩ ੩ ੩ |
| ਪਾ੨ | ਪਾ੨ | ਨੀਧਾਨੀ | ਸਾ੩ | ਸਾਰੇਸਾ |
| ਜੀਆ | ਘਬ······ | ਰਾਵੇ | ਚੈਨ ਨਾ | ਆਵੇ |

| ੦ | ੧ | | ੨ | ੩ |
|---|---|---|---|---|
| ੩ | ੩ | ੩ | ੩ ੩ ੩ | X |
| ਸਾ੩ | ਸਾ | ਸਾ | ਸਾਰੇਸਾ | ਪਾਨੀਧਾਪਾ |
| ਨਾਨਕ | ਬਿਨ | ਅੰ······ | ਧਿਆਰਾ | ਛਾਵੇ |

| ੦ | ੧ | | ੨ | ੩ |
|---|---|---|---|---|
| | X | X | X | X |
| ਪਾ੨ | ਨੀਧਾਪਾ | ਮਾਗਾ | ਰੇ ਮਾ | ਮਾਪਾ੨ |
| ਜਾਵੇ | ਗੁਰੂਜੀ | ਰੱਬ | ਕਾਰ | ਕਮਾਵੇ |

| ੦ | ੧ | | ੨ | ੩ |
|---|---|---|---|---|
| | ੩ | X X | X | X |
| ਨੀ੩ | ਸਾ | ਨੀਧਾਪਾਮਾਗਾ | ਮਾਪਾ····· | ਮਾਗਾ |
| ਕਦੇ ਝਾ | ਤੀ | ਆ·················· | ਪਾ ਆ····· | ਈਂ |

ਇਥੇ ਫੇਰ ਖਾਲੀ ਤੋਂ ਸ਼ੁਰੂ ਕਰੋ 'ਸੱਦ ਧੁਰੋਂ·········' ਤੇ 'ਅਰਸ਼ਾਂ ਤੋਂ' ਪਰ ਮੁਕਾ ਦਿਓ ।

ਗੀਤ ੪—

## ਅਰਸ਼ੀ ਸੱਦ ਤੇ ਸੰਗਤ।

( ਸੁਲਤਾਨ ਪੁਰੋਂ ਸੰਸਾਰ ਉਧਾਰਨ ਲਈ
ਟੁਰਨ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ
ਦੇ ਰਾਹਨਾਂ ਵਿਚ ਸੰਗਤ ਦੀ ਬੇਨਤੀ। )

ਟੇਕ-- ਠਹਿਰ ਜਾਈਂ ਠਹਿਰ ਜਾਈਂ ਰੱਬ ਦੇ ਸੁਆਰਿਆ!

ਸੰਗਤ ਹੈ ਅਰਜ਼ ਕਰਦੀ, ਹਥ ਜੋੜੇ ਨੈਣ ਭਰਦੀ
ਠਹਿਰ ਜਾਈਂ ਠਹਿਰ ਜਾਈਂ, ਰੱਬ ਦੇ ਦੁਲਾਰਿਆ! ੧.

ਰੱਜ ਨਾ ਦਿਦਾਰ ਪਾਇਆ. ਬਿਜਲੀ ਲਿਸ਼ਕਾਰ ਆਇਆ,
ਜਾਈਂ ਵੇ ਨਾ ਜਾਈਂ ਦਾਤਾ! ਰੱਬ ਦੇ ਸੁਆਰਿਆ! ੨.

ਵਾੜੀ ਜੁ ਆਪ ਲਾਈ, ਅਜੇ ਹੈ ਨਿਆਣੀ ਸਾਈਂ!
ਮੰਗਦੀ ਹੈ ਪਾਣੀ ਹੱਥੋਂ, ਖੇਤੀ ਰਖਵਾਰਿਆ! ੩.

ਪੌਣ ਵੇਗ ਕੌਣ ਰੋਕੇ. ਬੱਦਲਾਂ ਨੂੰ ਕੌਣ ਠਾਕੇ?
ਧੁਰਾਂ ਤੋਂ ਜੁ ਚਾਲ ਪਾਏ ਟਰਨ ਨਹੀਂ ਟਾਰਿਆਂ। ੪.

ਚੱਲੇ ਜੇ ਆਪ ਸਾਈਂ! ਦਾਸਾਂ ਨੂੰ ਨ ਭੁੱਲਨਾ ਈਂ,
ਕੂੰਜ ਵਾਂਗੂ ਯਾਦ ਰੱਖੀਂ, ਦੇਈਂ ਆ ਦਿਦਾਰਿਆ। ੫.



ਇਸ ਗੀਤ ਦੇ ਵਜਾਉਣ ਦਾ ਚਿਤ੍ਰ ਸਾਹਮਣੇ ਪਾਸੇ ਹੈ ☞

ਰਾਗ–ਜ਼ਿਲਾ ਪਹਾੜੀ ਮਿਲਿਆ ਹੋਇਆ। ਤਾਲ–੩। ਗਤ–ਤਲਵਾੜਾ। ਲੈ–ਚਲੰਤ। ਮਾਤ੍ਰਾ–੮। ਆ ਦਾ ਘਰ 'ਸੁਆਰਿਆ' ਦੇ ਬਾਦ ਹੈ।

ਸੁਰ ਖਾਸ–ਸਾ ਰੇ ਗਾ ਮਾ ਪਾ ਧਾ ਨੀ

ਅਸਥਾਈ–

੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦ ੧

x੧ ੧ ੧ ੧

ਸਾ੨ ਸਾਰੇ ਸਾਨੀ ਧਾਪਾ ਧਾ੨ ਸਾ੨ ਸਾਰੇ ਸਾਰੇਗਾ

ਠਹਿਰ ਜਾਈਂ ਠਹਿਰ ਜਾਈਂ ਰੱਬ ਦੇ ਸੁ ਆ ਰਿਆ

ਠਹਿਰ ਜਾਈਂ......

ਅੰਤਰਾ–

੨ ੦ ੧ ੨ ੩ ੦ ੧ ੨

x x x

ਮਾ੪ ਮਾਪਾਧਾ ਪਾਮਾ

ਸੰਗਤ ਹੈ ਅਰਜ਼ ਕਰਦੀ

੩ ੦ ੧ ੨ ੩ ੦ ੧ ੨

ਗਾ ੩ ਰੇ ਸਾ ਰੇ ਸਾਰੇਗਾ

ਹਥ ਜੋੜੇ ਨੈਣ ਭਰਦੀ ਠਹਿਰ ਜਾਈਂ......

'ਠਹਿਰ ਜਾਈਂ ਠਹਿਰ ਜਾਈਂ ਰਬ ਦੇ ਸੁਆਰਿਆ' ਪਹਿਲੇ ਅਸਥਾਈ ਪਰ ਵਜਾਓ, ਬਾਕੀ ਸਾਰਾ ਗੀਤ 'ਅੰਤਰਾ ਤੇ ਅਸਥਾਈ' ਪਰ ਮਿਲਾ ਕੇ ਵਜਾਓ।

ਗੀਤ ੫–

## ਅਰਸ਼ੀ ਸੱਦ ਤੇ ਮਾਤਾ ਸੁਲੱਖਣੀ ਜੀ।

{ ਦੁਨੀਆ ਤਾਰਨ ਹਿਤ ਗੁਰੂ ਨਾਨਕ ਦੇਵ ਜੀ ਦੇ ਟੁਰਨ ਵੇਲੇ ਮਾਤਾ ਜੀ ਦਾ ਵਿਯੋਗ। }

ਪਾਪੀ ਮਿਟ ਜਾਓ ਨੈਣ!

ਸਾਈਆਂ! ਹੇ ਸਾਈਆਂ!

ਪੀਆ ਪਰਦੇਸ ਸਿਧਾਇ!

ਹਾਇ ਮੈਂ ਨਿਕਾਰੀ, ਪੀਆ ਰੱਬ ਦਾ ਵਪਾਰੀ

ਉਚ ਸ਼ਾਨ,

ਮੈਥੋਂ ਫੜਿਆ ਨਾ ਜਾਇ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਕੌਂਸੀਆ । ਤਾਰ—੩ । ਗਤ—ਤਲਵਾੜਾ । ਮਾਤ੍ਰਾ—੮ ।
ਲੈ—ਵਿਚਲੇ ਮੇਲ ਦੀ । ਆ ਦਾ ਘਰ 'ਮਿਟ ਜਾਓ ਨੈਣ' ਦੇ ਬਾਦਹੈ ।

x
ਸੁਰ ਖਾਸ—ਸਾ ਰੇ ਗਾ ਮਾ ਪਾ ਧਾ ਨੀ ।

ਟੂਕ:— ਇਸ ਤਰਜ਼ ਵਿਚ 'ਮਾ' ਤੀਬ੍ਰ ਬੀ ਖ਼ੂਬਸੂਰਤੀ ਵਾਸਤੇ ਵਰਤਿਆ ਜਾ ਸਕਦਾ ਹੈ ।

ਅਸਥਾਈ—

੦ ੧ ੨ ੩ ੦ ੧ ੨ ੩
x ੧ ੧
ਗਾਮਾ ਗਾਰੇਗਾ ਸਾਰੇ ਸਾਨੀਸਾ ਰੇਸਾਨੀਸਾ
ਪਾਪੀ ਮਿਟ ਜਾਓ ਨੈਣ ਸਾਈਂਆਂ

੦ ੧ ੨ ੩ ੦ ੧ ੨ ੩
੧ ੧ ੧ ੧ ੧ ੧
ਨੀਪਾਧਾ ਧਾਨੀਸਾਰੇ ਗਾਰੇਸਾ ਨੀ ਸਾ
ਹੈਸਾਈਆਂ ਪੀਆ ਪਰ ਦੇਸ ਸਿਧਾਇ

ਅੰਤਰਾ—

੦ ੧ ੨ ੩ ੦ ੧ ੨
x x x ੧
ਸਾਤ ਗਾਤ ਮਗਾਰੇਸਾਰੇਗਾਮਾ ਗਾ ਸਾਗਾੜ ਪਾਮਾ ਗਾਰੇਨੀਰੇ
ਹਾਇ ਮੈਂ ਨਿ ਕਾ·····················ਰੀ ਪੀਆਰਬਦਾ ਵਪਾ·······ਰੀ

੩ ੦ ੧ ੨ ੩
੧ x ੧
ਗਾਰੇਮਾਨੀਸਾ ਪਾਮਾਪਾ ਗਾਮਾਗਾ ਰੇ ਸਾਨੀਸਾ
ਉਚ ਸ਼ਾਨ ਮੈਥੋਂ ਫੜਿਆ ਨ ਜਇ

ਗੀਤ ੬–

## ਦੁਆਰੇ ਤੇਰੇ ਆਗਿਆ।

ਨਾਮ ਦਾ ਝਮੱਕਾ ਤੇਰਾ ਖੇੜਾ ਕੋਈ ਲਾ ਗਿਆ।
ਅੱਖ ਦਾ ਮਟੱਕਾ ਦਾਤਾ! ਜਿੰਦ ਨਵੀਂ ਪਾ ਗਿਆ।
ਆਪੇ ਤੂੰ ਪਿਆਰ ਦਿੱਤਾ, ਨੈਣਾਂ ਦਾ ਦਿਦਾਰ ਦਿੱਤਾ.
ਮਿਹਰਾਂ ਵਾਲਾ ਨੂਰ ਦਾਤਾ! ਖੁੱਲ੍ਹਾ ਤੂੰ ਵਸਾ ਗਿਆ।
ਨਾਮ ਦਾ ਝ.........

ਦਿਨੇ ਰਾਤ ਇਹੋ ਹਾੜੇ, ਲਾਈਆਂ ਨੂੰ ਤੋੜ ਚਾੜ੍ਹੇਂ,
'ਟੁੱਟੀਆਂ ਨੂੰ ਗੰਢਨ' ਦਾਤਾ! ਬਿਰਦ ਤੈਨੂੰ ਭਾ ਗਿਆ।
ਨਾਮ ਦਾ ਝ.........

ਧੰਨ ਗੁਰੂ ਨਾਨਕ ਤੂੰ, ਅਰਸ਼ਾਂ ਦਾ ਮਾਲਿਕ ਤੂੰ,
ਮੰਗਦਾ ਏ ਖ਼ੈਰ ਦਿਲ ਦੁਆਰੇ ਤੇਰੇ ਆ ਗਿਆ।
ਨਾਮ ਦਾ ਝ.........



ਇਸ ਗੀਤ ਦੇ ਵਜਾਉਣ ਦਾ ਚਿਤ੍ਰ ਸਾਹਮਣੇ ਪਾਸੇ ਹੈ ☞

ਰਾਗ—ਪੀਲੋਂ। ਤਾਰ—੩। ਗਤ—ਤਲਵਾੜਾ। ਲੈ—ਵਿਚਲੇ ਮੇਲ ਦੀ।

ਮਾਤ੍ਰਾ—੮। 'ਆ' ਦਾ ਘਰ 'ਝਮੱਕਾ ਤੇਰਾ' ਪਰ ਹੈ।

ਸੁਰ ਖਾਸ— ਸਾ ਰੇ ਗਾ (x) ਗਾ ਮਾ (x) ਪਾ ਧਾ ਨੀ (x) ਨੀ।

**ਅਸਥਾਈ—**

੩ ੦ ੧ ੨  ੩ ੦  ੧ ੨  ੩ ੦  ੧ ੨  ੩ ੦ ੧ ੨

x ... ੧ ... x

ਗਾ ਰੇ ਸਾ | ਰੇ ਸਾ | ਨੀ ਸਾ | ਗਾ-੨ | ਰੇ | ਸਾ ਰੇ ਪਾ

ਨਾਮ ਦਾ ਝ...ਮੱਕਾ | ਤੇਰਾ | ਖੇੜਾ | ਕੋਈ | ਲਾਗਿਆ

ਨਾਮ ਦਾ ਝ.........

'ਅੱਖ ਦਾ ਮਟੱਕਾ ਦਾਤਾ! ਜਿੰਦ ਨਵੀਂ ਪਾ ਗਿਆ' ਇੱਸੇ ਅਸਥਾਈ ਪਰ ਬਜਾਓ।

**ਅੰਤਰਾ ਨੰ: ੧—**

੨ ੦ ੧  ੨ ੩  ੦ ੧ ੨  ੩ ੦ ੧  ੨ ੩ ੦ ੧ ੨

x x x ੧

ਸਾ-੨ | ਗਾ | ਮਾਪਾਧਾ | ਨੀਧਾਪਾ | ਗਾ-ਰੇਸਾ | ਨੀਸਾ | ਰੇਸਾ

ਆਪੇ | ਤੂੰ | ਪਿਆਰ | ਦਿੱਤਾ | ਨੈਣਾਂ ਦਾ | ਦਿਦਾਰ | ਦਿੱਤਾ

**ਅੰਤਰਾ ਨੰ:੨—**

੩ ੦ ੧ ੨ ੩ ੦  ੧ ੨ ੩  ੦ ੧  ੨  ੩ ੦  ੧ ੨

x ... x x ... ੧

ਮਾ-੩ | ਗਾ-ਰੇ | ਗਾ ਸਾ | ਮਾਗਾ | ਰੇ | ਸਾਨੀ | ਸਾ-ਰੇਪਾ

ਮਿਹਰਾਂ ਵਾਲਾ | ਨੂਰ | ਦਾਤਾ | ਖੁਲ੍ਹਾ | ਤੂੰ | ਵਸਾ | ਗਿਆ

ਨਾਮ ਦਾ ਝ.........

ਬਾਕੀ ਸਾਰਾ ਗੀਤ ਅੰਤਰਾ ਨੰ: ੧ ੨ ਨੂੰ ਮਿਲਾ ਕੇ ਬਜਾਓ।

ਗੀਤ–੭

# ਦੇਹੁ ਦਾਰੂ ਦੀਦਾਰ।

ਟੇਕ– ਕਰ ਕਲਗੀ ਪਰਕਾਸ਼ ਕਿ ਅਣੀਆਂ ਮਾਰ ਗਏ ਹੋ,
ਦਿਓ ਦਾਰੂ ਦੀਦਾਰ ਕਿ ਕਰ ਬੀਮਾਰ ਗਏ ਹੋ। ੧.

ਕਲਗੀ ਵਾਲੇ! ਮੀਤ ਨਿਰਾਲੇ! ਮੋਹਿਤ ਕਰ ਮਦਹੋਸ਼
ਬਿਰਹੋਂ ਕਰ ਵਾਰ ਗਏ ਹੋ,
ਕਿ ਅਣੀਆਂ ਮਾਰ ਗਏ ਹੋ,
ਕਿ ਕਰ ਬੀਮਾਰ ਗਏ ਹੋ। ੨.

ਪ੍ਰੀਤ ਲਗਾਕੇ ਤੇ ਅਪਨਾ ਕੇ ਭੌਰਾ ਚਰਨ ਬਨਾਇ
ਬਿਨਾਂ ਦੇ ਸਾਰ ਗਏ ਹੋ, ਕਿ ਅਣੀ...... । ੩.

ਫੁਲ ਫੁਲ ਭਾਲਾਂ, ਕਰਾਂ ਸੰਭਾਲਾਂ, ਕਿਤੇ ਨਹੀਂ ਉਹ ਪਿਆਰ
ਜੁ ਖ਼ੁਦ ਕਰ ਪਿਆਰ ਗਏ ਹੋ, ਕਿ...... । ੪.

ਮੈਂ ਮਨਤਾਰੂ ਤਰਨ ਨ ਜਾਣਾ, ਆ ਪ੍ਰੀਤਮ ਉਰਵਾਰ
ਚਲੇ ਕਿਉਂ ਪਾਰ ਗਏ ਹੋ? ਕਿ...... । ੫.

ਮੈਂ ਸੰਸਾਰੀ, ਤੂੰ ਅਰਸ਼ਾਂ ਦਾ, ਪੰਖੀ ਹਾਂ ਪੱਰਹੀਨ,
ਨਿਸ਼ਾਨਾ ਮਾਰ ਗਏ ਹੋ. ਕਿ.............. । ੬.

ਮੈਂ ਪਿੰਗਲ, ਤੂੰ ਪਰਬਤ ਵਾਸੀ, 'ਆ' ਯਾ 'ਲੈ ਚਲ ਨਾਲ'
ਕਿ ਬਨ ਦੁਖ-ਯਾਰ ਗਏ ਹੋ, ਕਿ...... । ੭.

ਨਾ ਸੁੰਦਰ, ਨਾ ਗੁਣ ਮੈਂ ਪੱਲੇ, ਕਿਰਪਾ ਹੀ ਕਰ ਤਾਰ
ਤੁਸੀਂ ਕਰਤਾਰ ਭਏ ਹੋ, ਕਿ............ । ੮.

ਮੈਂ ਦੁਖੀਆ ਦਾ ਦਾਰੂ ਦਰਸ਼ਨ, ਅੱਜ ਦਿਓ ਦੀਦਾਰ
ਕਿ ਕਰ ਇਕਰਾਰ ਗਏ ਹੋ, ਕਿ......... । ੯.

ਆ ਮਿਲ, ਆ ਮਿਲ ਕਲਗੀਆਂ ਵਾਲੇ! ਅੱਜ ਮਿਲੋ ਕਰ ਪਿਆਰ,
ਕਿ ਲਾ ਲਿਵਤਾਰ ਗਏ ਹੋ, ਕਿ... । ੧੦.

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਪਹਾੜੀ। ਤਾਰ—ੜ। ਗਤ—ਤਲਵਾੜਾ। ਲੈ- ਵਿਚਲੇ ਮੇਲ ਦੀ।
ਮਾਤ੍ਰਾ—੮। 'ਆਂ' ਦਾ ਘਰ 'ਮਾਰ ਗਏ ਹੋਂ' ਪਰ ਹੈ।

ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ—

| ਗਾ੨ | ਗਾ੩ | ਮਾ | ਗਾ੨ | ਗਾਰੇਗਾਸਾ | ਗਾਰੇ | ਗਾਮਾਟਾ |
|---|---|---|---|---|---|---|
| ਕਰ | ਕਲਗੀ | ਪਰ | ਕਾਸ਼ | ਕਿ ਅਣੀਆਂ | ਮਾਰ | ਗਏ ਹੋ |

'ਦਿਓ ਦਾਰੂ ਦੀਦਾਰ ਕਿ ਕਰ ਬੀਮਾਰ ਗਏ ਹੋਂ' ਭੀ ਉਪ੍ਰੋਕ੍ਤ ਅਸਥਾਈ ਪਰ ਬਜਾਓ।

ਅੰਤਰਾ—

| ਮਾਗਾਮਾ | ਪਾ੨ | ਨੀਧਾ | ਨੀ | ਪਾਧਾਪਾ | ਮਾ੪ | ਮਾ੨ | ਗਾ੨ |
|---|---|---|---|---|---|---|---|
| ਕਲਗੀ | ਵਾਲੇ | ਮੀਤ | ਨਿ······ | ਰਾਲੇ | ਮੋਹਿਤ ਕਰ | ਮਦ······ | ਹੋਸ਼ |

| ਗਾਰੇਗਾ | ਸਾ | ਸਾ ਰੇ | ਗਾ ਮਾ ਗਾ |
|---|---|---|---|
| ਬਿਰਹੋਂ | ਕਰ | ਵਾਰ | ਗਏ ਹੋ |
| ਕਿ ਅਣੀ | ਆਂ | ਮਾਰ | ਗਏ ਹੋ |

ਕਰ ਕਲਗੀ ਪਰ········

ਬਾਕੀ ਸਾਰਾ ਗੀਤ ਇਸ ਤਰ੍ਹਾਂ ਅੰਤਰਾ ਅਸਥਾਈ ਪਰ ਮਿਲਾ ਕੇ ਬਜਾਓ।

ਗੀਤ ੮–

## ਕਲਗੀ ਵਾਲੇ ਦਾ ਮਾਲ।

ਖਯਾਲ

ਸੁਹਣਿਆਂ ਵੇ! ਅਜ ਪਾ ਜਾਈਂ ਫੇਰਾ,
　　ਹਾਰ ਗਈਆਂ ਨਿਤ ਕਰਦੀ ਮੈਂ ਜੇਰਾ।
ਮੈਂ ਜਾਸਾਂ ਨੀ ਮਾਏ ਹੁਣ ਸਤਿਗੁਰ ਦੇ ਨਾਲ;
　　ਮੈਨੂੰ ਹੋੜ ਨ ਮਾਏ, ਦੂਣੀ ਅੱਗ ਨ ਬਾਲ।
ਮੇਰਾ ਤਨ ਮਨ ਧਨ ਸਤਿਗੁਰ ਦਾ ਮਾਲ;
　　ਉਸ ਸੋਹਣੇ ਦਾ ਮਾਲ, ਕਲਗੀਵਾਲੇ ਦਾ ਮਾਲ।



ਇਸ ਗੀਤ ਦੇ ਵਜਾਉਣ ਦਾ ਚਿਤ੍ਰ ਸਾਹਮਣੇ ਪਾਸੇ ਹੈ ☞

ਰਾਗ—ਗੰਧਾਰੀ ਟੋਡੀ। ਗਤ—ਨਾ ਧੀ ਧਿ ਨਾ। ਲੈ—ਧੀਮੀ। ਮਾਤ੍ਰਾ—੧੬।

'ਆ' ਦਾ ਘਰ 'ਗੁਰ ਦਾ ਮਾਲ' ਪਰ ਹੈ।

X X X X

ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ—

| | ੦ | | ੧ | ੨ | | ੩ |
|---|---|---|---|---|---|---|
| X | X | X | X X | X | | X X |
| ਪਾਮਾ | ਪਾਨੀ | ਧਾਪਾ | ਮਾਗਾ | ਰੇਸਾਰੇਮਾ | ਪਾ | ਨੀਧਾਪਾ |
| ਮੇਰਾ | ਤਨ | ਮਨ | ਧਨ | ਸਤਿਗੁਰ | ਦਾ | ਮਾਲ |

| ੦ | | ੧ | | ੨ | | ੩ |
|---|---|---|---|---|---|---|
| ੩ | X | ੩ | ੩ ੩ | X੩ ੩ ੩ | X ੩ | ੩ X X |
| ਸਾ੩ | ਨੀ | ਸਾ੨ | ਸਾਰੇ | ਗਾ ਰੇਸਾ | ਨੀਸਾ | ਸਾਨੀਧਾ |
| ਉਸ ਸੁਹਣੇ | ਦਾ | ਮਾਲ | ਕਲਗੀ | ਵਾਲੇ | ਦਾ | ਮਾਲ |

ਮੇਰਾ ਤਨ ਮਨ ਧਨ………

ਅੰਤਰਾ—

| ੦ | ੧ | | ੨ | ੩ |
|---|---|---|---|---|
| X | X | X | ੩ | ੩ X ੩ |
| ਮਾ੩ | ਧਾ | ਨੀ੨ | ਸਾ੩ | ਰੇਨੀਸਾ |
| ਸੁਹਣਿਆ | ਵੇ | ਅਜ | ਪਾਜਾਈਂ | ਫੇਰਾ |

| ੦ | ੧ | | ੨ | ੩ |
|---|---|---|---|---|
| | ੩ | ੩ ੩ | X੩ ੩ ੩ | X ੩ X X |
| ਪਾ੨ | ਪਾਸਾ | ਸਾਰੇ | ਗਾ ਰੇ ਸਾ | ਨੀਸਾਨੀਧਾਪਾ |
| ਹਾਰ | ਗਈਆਂ | ਨਿਤ | ਕਰਦੀ ਮੈਂ | ਜੇਰਾ |

| ੦ | | ੧ | ੨ | | ੩ |
|---|---|---|---|---|---|
| | ੩ | X ੩ X X | | X | |
| ਪਾ੩ | ਸਾ | ਨੀਸਾਨੀਧਾ | ਪਾ੨ | ਮਾ | ਪਾ੨ |
| ਮੈਂ ਜਾਸਾਂ | ਨੀ | ਮਾਏ ਹੁਣ | ਸਤਿਗੁਰ | ਦੇ | ਨਾਲ |

ਮੈਨੂੰ ਹੋੜ ਨ ਮਾਏ ਦੂਣੀ ਅੱਗ ਨ ਬਾਲ ( ਮੈਂ ਜਾਸਾਂ ਨੀ ਮਾਏ… ਪਰ ਬਜਾਓ )

ਮੇਰਾ ਤਨ ਮਨ ਧਨ………

## ਗੀਤ ੯– ਦਿਲ ਲਗ ਗਿਆ ਸ਼ਾਹਿਨਸ਼ਾਹ ਨਾਲ।

ਟੇਕ– ਦਿਲ ਲਗ ਗਿਆ ਸ਼ਾਹਿਨਸ਼ਾਹ ਨਾਲ।

ਉਸ ਕਲਗੀਆਂ ਵਾਲੇ ਪਾਤਸ਼ਾਹ ਤੇ ਦੀਨ ਦੁਨੀ ਦੇ ਰਾਹ ਨਾਲ,
ਜਿਨ ਇੱਕੋ ਸੈਨਤ ਮੋਹਿ ਲਿਆ, ਬੰਨ੍ਹ ਲੀਤਾ ਇੱਕ ਨਿਗਾਹ ਨਾਲ;
ਕਰ ਲੀਤਾ ਸਾਨੂੰ ਅਪਣਿਆਂ ਦੇ ਪੂੰਜੀ ਨਾਮ-ਵਿਸਾਹ ਨਾਲ,
ਕੁਈ ਅੰਦਰ ਖਿੱਚਾਂ ਪਾਈਆਂ, ਜਿੰਦ ਫੂਕੀ ਅਪਨੇ ਸਾਹ ਨਾਲ,
ਇਕ ਅਪਨੀ ਚਾਹਤ ਚਾੜ੍ਹਿਆ, ਤੋੜ ਦਿੱਤਾ ਦੂਜੀ ਚਾਹ ਨਾਲ,
ਕੁਈ ਦੇਇ ਉਛਾਲਾ ਚੱਕਿਆ, ਪੈਰ ਟਿਕੇ ਨ ਹੇਠ ਉਮਾਹ ਨਾਲ,
ਹੁਣ ਹਰਦਮ ਤੂੰ ਤੂੰ ਹੋ ਰਹੀ, ਕੰਮ ਪੈ ਗਿਆ 'ਵਾਹ ਵਾਹ ਵਾਹ' ਨਾਲ.
ਮਨ ਜੀਵਿਆ, ਰੰਗਣ ਚੜ੍ਹ ਗਿਆ, ਛੁਹ ਚਰਨਾਂ ਵਾਲੀ ਪਾਹ ਨਾਲ.
ਤੇਜ ਆ ਆ ਝਲਕੇ ਮਾਰਦਾ, ਅਖ ਜੁੜਦੀ ਸ਼ਾਹਿਨਸ਼ਾਹ ਨਾਲ।

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਸੋਹਣੀ। ਤਾਰ–੩। ਮਾਤ੍ਰਾ–੮। ਲੈ–ਵਿਚਲੇ ਮੇਲ ਦੀ।

ਗਤ–ਪੰਜਾਬੀ ਠੇਕਾ। 'ਆ' ਦਾ ਘਰ–'ਸ਼ਾਹਿਨਸ਼ਾਹ ਨਾਲ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਧਾ ਨੀ।

ਅਸਥਾਈ–

| | ੦ | | ੧ | ੨ | ੩ |
|---|---|---|---|---|---|
| ੩ | | ੩ | | | ੩ |
| ਸਾਨੀ | ਧਾਨੀ | ਸਾਨੀ | ਧਾਮਾਗਾ | ਮਾਧਾਨੀ | ਸਾ੨ |
| ਦਿਲ | ਲਗ | ਗਿਆ | ਸ਼ਾਹਿਨ | ਸ਼ਾਹ | ਨਾਲ |

ਅੰਤਰਾ–

| ੦ | | ੧ | ੨ | ੩ |
|---|---|---|---|---|
| ੩ | | ੩ | ੩ ੩X | ੩ X੩ ੩ |
| ਸਾਨੀ | ਧਾਨੀ | ਸਾ੩ | ਸਾ ਰੇ | ਸਾ ਰੇ ਨੀ ਸਾ |
| ਜਿਨ | ਇੱਕੋ | ਸੈਨਤ | ਮੋਹਿ | ਲਿਆ |

| | ੦ | ੧ | ੨ ੩ |
|---|---|---|---|
| ੩ | ੩ ੩ | ੩ ੩ | ੩ X੩ ੩ |
| ਸਾ੨ | ਸਾਗਾ | ਗਾ੨ ਮਾ | ਗਾ ਰੇ ਸਾ |
| ਬੰਨ੍ਹ | ਲੱਤਾ | ਇੱਕ ਨਿ.......... | ਗਾਹ ਨਾਲ |

'ਉਸ ਕਲਗੀਆਂ ਵਾਲੇ' ਵਾਲੀ ਸਤਰ ਤੇ ਬਾਕੀ ਸਾਰੀਆਂ ਸਤਰਾਂ ਅੰਤਰੇ ਪਰ ਵਜਾਓ ਤੇ ਟੇਕ ਦੀ ਸਤਰ ਅਸਥਾਈ ਪਰ।

[ਸੈਦ ਖ਼ਾਨ ਜੀ ਦਾ ਬਿਰਹਾ]

## ਗੀਤ ੧੦– ਕਲ.ਗੀ ਦਿਲ ਵਿਚ ਚੁਭੀ ਰਹੀ।

ਟੇਕ– ਕਲਗੀ ਦਿਲ ਵਿਚ ਚੁਭੀ ਰਹੀ, ਗਈ ਕੱਢੀ ਨਹੀਂ, ਜਾਂਦੀ ਛੱਡੀ ਨਹੀਂ।

ਜਦ ਦੇ ਦੇਖੇ ਕਲਗੀਆਂ ਵਾਲੇ ਕਲਗੀ ਅੰਦਰ ਚੁਭੀ ਰਹੀ।
ਓਹੋ ਮੁਖੜਾ ਓਹੋ ਕਲਗੀ, ਓਹੋ ਮੁਹੰਦੀ ਛਬੀ ਰਹੀ।
ਓਹੋ ਪਯਾਰੀ ਮੋਹਨਹਾਰੀ, ਮੂਰਤ ਅੰਦਰ ਫਬੀ ਰਹੀ।
ਉਸ ਦਰਸ਼ਨ ਦੀ ਤਾਂਘ ਤ੍ਰਿਖੇਰੀ ਸੀਨੇ ਅੰਦਰ ਖੁਭੀ ਰਹੀ।

ਨੈਨ ਤੁਸਾਂ ਦਰ ਲਗੇ ਰਹੇ, ਹਾਂ, ਦਰਸ਼ਨ-ਝੋਲੀ ਅਡੀ ਰਹੀ।
'ਦਿਓ ਦਰਸ਼ਨ, ਦਿਓ ਦਰਸ਼ਨ ਸਾਈਆਂ!' ਈਹਾ ਲਲਨਾ ਲਗੀ ਰਹੀ।



ਇਸ ਗੀਤ ਦੇ ਵਜਾਉਣ ਦਾ ਚਿਤ੍ਰ ਸਾਹਮਣੇ ਪਾਸੇ ਹੈ ☞

ਰਾਗ–ਭੈਰਵੀ। ਤਾਰ–੩। ਗਤ–ਤਲਵਾੜਾ। ਲੈ–ਵਿਚਲੇ ਮੇਲ ਦੀ।

ਮਾਤ੍ਰਾ–੮। 'ਆ' ਦਾ ਘਰ–'ਛੱਡੀ ਨਹੀਂ' ਪਰ ਹੈ।

x x x x x
ਸੁਰ ਖਾਸ– ਸਾ ਰੇ ਰੇ ਗਾ ਮਾ ਪਾ ਧਾ ਨੀ।

**ਅਸਥਾਈ–**

| ੩ ੦ ੧ | ੨ ੩ ੦ ੧ | ੨ ੩ ੦ ੧ | ੨ ੩ |
|---|---|---|---|
| | x? | x | x x |
| ਸਾ੨ | ਸਾ ਰੇ ਨੀ | ਸਾ ਗਾ | ਗਾ ਮਾ |
| ਕਲਗੀ | ਦਿਲ ਵਿਚ | ਚੁਭੀ | ਰਹੀ |

| ੦ ੧ | ੨ ੩ ੦ ੧ | ੨ ੩ | ੦ ੧ ੨ | ੩ ੦ ੧ | ੨ ੩ ੦ ੧ ੨ |
|---|---|---|---|---|---|
| | x | x x | x | x x x | x |
| ਪਾ | ਧਾਪਾ | ਮਾਗਾ | ਮਾ੨ | ਗਾਮਾਗਾ | ਰੇ ਸਾ |
| ਗਈ | ਕਢੀ | ਨਹੀਂ | ਜਾਂਦੀ | ਛਡੀ | ਨਹੀਂ |

**ਅੰਤਰਾ–**

| ੩ ੦ ੧ | ੨ ੩ ੦ | ੧ ੨ ੩ ੦ ੧ | ੨ ੩ ੦ | ੧ ੨ |
|---|---|---|---|---|
| x | x | | x x | x |
| ਧਾ੨ | ਧਾ੨ | ਪਾ੨ | ਮਾ ਗਾ | ਮਾਪਾ |
| ਜਦ ਦੇ | ਦੇਖੇ | ਕਲਗੀਆਂ | ਵਾ.......... | ਲੇ |

| ੩ ੦ ੧ | ੨ ੩ ੦ | ੧ | ੨ ੩ ੦ ੧ | ੨ ੩ ੦ ੧ ੨ |
|---|---|---|---|---|
| x | x x | x | x x x | x |
| ਪਾਧਾਪਾ | ਮਾ ਗਾ | ਮਾ | ਗਾਮਾਗਾ | ਰੇਸਾ |
| ਕਲਗੀ | ਦਿਲ | ਵਿਚ | ਚੁਭੀ | ਰਹੀ |

ਗਈ ਕੱਢੀ ਨਹੀਂ..........

ਅੱਗੇ ਸਾਰਾ ਗੀਤ ਅੰਤਰੇ ਪਰ ਵਜਾਓ ਤੇ ਨਾਲ ਨਾਲ ਅਸਥਾਈ।

ਗੀਤ ੧੧– **ਗੁਲਾਵਰੀ ਦੀ ਸੰਗੀਤਕ ਥਰਹਰ**

ਜਦੋਂ ਕਲਗੀਆਂ ਵਾਲੇ ਨੇ ਉਸ ਵਿਚ ਚਰਨ ਕਮਲ ਪਾਏ।

ਟੇਕ– ਨੀ ਮੈਂ ਚਰਨ ਪਰਸ ਬਉਰਾਨੀ।

ਥਰਰ ਥਰਰ ਕੁਈ ਛਿੜੀ ਥਿਰਨ ਹੈ ਲਰਜ਼ ਗਏ ਮੇਰੇ ਪਾਨੀ।
ਝਰਨ ਝਰਨ ਰਸ ਭਿਨੜੀ ਛੁਟ ਪਈ ਕੰਬ ਉਠੀ ਜਿਉਂ ਕਾਨੀ।
ਚਮਕ ਚਮਕ ਲਹਿਰਾਂ ਵਿਚ ਲਿਸ਼ਕੀ ਬਿਜਲੀ ਜਿਉਂ ਘੱਰ੍ਹਾਨੀ।
ਮਸਤ ਅਲਸਤੀ ਝੂਮਨ ਝੂਮੀ ਪ੍ਰੇਮ ਲਟਕ ਲਟਕਾਨੀ।

ਜੋਗੀ ਜਤੀ ਤਪੀ ਸਿੱਧ ਪਰਸੇ ਪਰਸ ਪਰਸ ਪਛੁਤਾਨੀ।
ਪਰਸ ਚਰਨ ਨਿੱਤ ਖੁਸ਼ਕ ਰਹੀ ਮੈਂ ਰਸ ਬਿਨ ਉਮਰ ਬਿਹਾਨੀ।

ਰਾਹੀ:-

ਚਰਨ ਕਮਲ ਏ ਕਲਗੀਧਰ ਦੇ 'ਰਸ-ਰੰਗ' ਛੂਤ ਨਿਸ਼ਾਨੀ।
ਜੀਵਨ-ਧਨ, ਰਸ ਪਿਆਰ ਅਨੰਦੀ ਕਲਗੀਧਰ ਚਰਨਾਨੀ।
ਪਾਰਸ ਛੁਹ ਛੁਹ ਹੈ ਚਰਨਾਂ ਦੀ ਥਰਹਰ ਕੰਪ ਕੰਪਾਨੀ।
ਪਾਰਸ-ਛੁਹ ਹੈ ਛੁਹ ਚਰਨਾਂ ਦੀ ਜੀਅ ਦਾਨ ਦੀ ਦਾਨੀ।
ਚਰਨ-ਪਰਸ ਜੇ ਮਿਲੇ ਉਨ੍ਹਾਂ ਦੀ, ਚਰਨ ਕਮਲ ਲਪਟਾਨੀ।
ਲਿਪਟੀ ਲਿਪਟ ਲਿਪਟ ਜਾ ਸਜਨੀ! ਲਿਪਟ ਨ ਫਿਰ ਛੁਟਕਾਨੀ।
ਭਾਗੋ ਭਰੀ, ਸਖੀ! ਅਜ ਹੋਈ ਪ੍ਰਿਯ ਪਦ ਪਰਸ ਸਮਾਨੀ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਮਾਲਕੌਂਸ। ਤਾਰ–੩। ਗਤ–ਨਾ ਧੀ ਧਿੰ ਨਾ। ਲੈ–ਧੀਮੀ।

ਮਾਤ੍ਰਾ–੧੬। 'ਆ' ਦਾ ਘਰ–'ਬਉਰਾਨੀ' ਪਿਛੋਂ ਹੈ।

x x x x

ਸੁਰ ਖਾਸ– ਸਾ ਗਾ ਮਾ ਧਾ ਨੀ।

ਅਸਥਾਈ–

| ੩ | ੦ | ੧ | | ੨ ੩ |
|---|---|---|---|---|
| x | x x x | x x੧ | x੧ x੧ | x |
| ਗਾ੨ | ਗਾਮਾਗਾ | ਗਾਸਾਨੀ | ਧਾਨੀ | ਸਾਮਾ |
| ਨੀ ਮੈਂ | ਚਰਨ | ਪਰਸ | ਬਉ | ਰਾਨੀ |

ਅੰਤਰਾ ਨੰ: ੧–

| ੦ | ੧ | | ੨ | ੩ |
|---|---|---|---|---|
| x x | x x | x | ੩ | ੩ |
| ਗਾ੨ ਮਾ | ਮਾਧਾ੨ | ਨੀ | ਸਾ੨ | ਸਾ ੪ |
| ਥਰਰ | ਥਰਰ | ਕੁਈ | ਛਿੜੀ | ਖਿਰਨਹੈ |

| ੦ | ੧ | | ੨ ੩ |
|---|---|---|---|
| ੩ | ੩ | x | x x x x |
| ਸਾ੩ | ਸਾ੨ | ਨੀ੨ | ਧਾਨੀਧਾਮਾ...... |
| ਲਰਜ਼ | ਗਏ | ਮੇਰੇ | ਪਾਨੀ.............. |

ਅੰਤਰਾ ਨੰ: ੨–

| ੦ | ੧ | | ੨ | ੩ |
|---|---|---|---|---|
| x x | x੧ | x੧ x੧ | x | x x |
| ਮਾ੨ ਗਾ | ਸਾ੨ ਨੀ | ਧਾ ਨੀ | ਸਾਮਾ੨ | ਗਾ੨ ਮਾ੨ |
| ਝਰਨ | ਝਰਨ | ਰਸ | ਭਿੰਨੜੀ | ਛੁਟ ਪਈ |

| ੦ ੧ | | ੨ ੩ |
|---|---|---|
| x x x | x ੩ | x x x x |
| ਗਾ੩ ਮਾਧਾ | ਨੀਸਾ | ਧਾਨੀਧਾਮਾ... |
| ਕੰਬ ਉਠੀ | ਜਿਉਂ | ਕਾਨੀ...... |

ਅੱਗੇ ਸਾਰਾ ਗੀਤ ਅੰਤਰਾ ਨੰਬਰ ੧ ਤੇ ਨੰਬਰ ੨ ਪਰ ਬਜਾਓ ਤੇ ਨਾਲ ਨਾਲ ਅਸਥਾਈ ਨੂੰ ਬੀ ਬਜਾਓ।

ਗੀਤ ੧੨–

## ਰਾਣੀ ਪੰਜਾਬ ਕੌਰ* ਕਲਗੀਆਂ ਵਾਲੇ ਦੇ ਵਿਯੋਗ ਵਿਚ:–

ਪੰਜਾਬ ਕੌਰ ਦੀ ਅਰਜੋਈ

ਸੁਣ ਕਲਗੀਆਂ ਵਾਲਿਆ ਵੇ! ਮੈਂ ਅਰਜ਼ ਕਰਾਂ ਹਥ ਜੋੜ ਕੇ:–
ਮੁੜ ਆ ਜਾ ਵਿਹੜੇ ਵੇ! ਘੋੜੇ ਦੀਆਂ ਵਾਗਾਂ ਮੋੜਕੇ।
ਸੁਣ ਸਾਈਆਂ! ਮੈਂਡੇ ਪੁਤ ਅਵੈੜੇ, ਜਿਨ੍ਹਾਂ ਡਾਢੇ ਧ੍ਰੋਹ ਕਮਾਏ,
ਔਖੀਆਂ ਵੇਲੇ ਲਿਖੇ ਬਿਦਾਵੇ, ਤੇ ਨ ਕੀਤੇ ਕੌਲ ਕਮਾਏ,
ਪਰ ਬਖ਼ਸ਼ਨ ਵਾਲਿਆ ਵੇ! ਮੈਂ ਅਰਜ਼ ਕਰਾਂ ਹਥ ਜੋੜਕੇ:–
ਮੁੜ ਆ ਜਾ ਵਿਹੜੇ ਵੇ! ਘੋੜੇ ਦੀਆਂ ਵਾਗਾਂ ਮੋੜਕੇ।
ਸੁਣ ਸਾਈਆਂ! ਮੇਰੀ ਮਿੱਟੀ ਮਾੜੀ, ਜਿਨ ਜ਼ਾਲਮ ਪੈਦਾ ਕੀਤੇ,
ਤੇਰੇ ਜਿਹਾਂ ਤੇ ਚੜ੍ਹ ਚੜ੍ਹ ਆਏ, ਭਰ ਜ਼ਹਿਰ ਪਿਆਲੇ ਪੀਤੇ।
ਤੈਂ ਸਾਰ ਨ ਜਾਣਨ ਵੇ! ਮੈਂ ਅਰਜ਼ ਕਰਾਂ ਹਥ ਜੋੜਕੇ:–
ਮੁੜ ਆਜਾ ਵਿਹੜੇ ਵੇ! ਘੋੜੇ ਦੀਆਂ ਵਾਗਾਂ ਮੋੜਕੇ।
ਬਖ਼ਸ਼ੇਂ ਪਾਪ ਤੂੰ ਜ਼ੁਲਮ ਸਹਾਰੇਂ, ਕਦੀ ਔਗੁਣ ਨਹੀਂ ਚਿਤਾਰੇਂ,
ਤੂੰ ਬਖ਼ਸ਼ਿੰਦ ਅਨੋਖਾ ਦਾਤਾ! ਮੂੰਹੋਂ ਬਖ਼ਸ਼ੇਂ ਤੇ ਮਨੋਂ ਵਿਸਾਰੇਂ।
ਸਦ ਰਹਿਮਤ ਵਾਲਿਆ ਵੇ! ਮੈਂ ਅਰਜ਼ ਕਰਾਂ ਹਥ ਜੋੜ ਕੇ:–
ਮੁੜ ਆ ਜਾ ਵਿਹੜੇ ਵੇ! ਘੋੜੇ ਦੀਆਂ ਵਾਗਾਂ ਮੋੜਕੇ।

ਕਲਗੀਆਂ ਵਾਲੇ ਦੀ ਸੱਦ–

ਤੂੰ ਸੁਣ ਧਰਤ ਸੁਹਾਵੀ ਸੁਹਿਣੀ! ਮੈਂ ਸਾਂ ਜ਼ਹਿਰ ਉਤਾਰਣ ਆਇਆ,
ਦੇ ਦੇ ਅੰਮ੍ਰਿਤ ਤੇਰੇ ਲਾਲ ਜਿਵਾਏ, ਜਿਨ੍ਹਾਂ ਰੰਗ ਤੁਧੇ ਨੂੰ ਲਾਯਾ।
ਸੁਣ ਕਰਮਾਂ ਵਾਲੀਏ ਨੀ! ਹਥ ਸਾਈਂ ਅੱਗੇ ਜੋੜਕੇ–
ਰਹੁ ਨਾਮ ਜਪੰਦੀ ਤੂੰ, ਮਨ ਮਾਯਾ ਵਲੋਂ ਮੋੜਕੇ।

ਪੰਜਾਬ ਕੌਰ–

ਤਾਂ ਵੀ ਸੁਣ ਕਲਗੀਆਂ ਵਾਲਿਆ ਵੇ! ਮੈਂ ਅਰਜ਼ ਕਰਾਂ ਹਥ ਜੋੜਕੇ:–
ਮੁੜ ਆ ਜਾ ਵਿਹੜੇ ਵੇ, ਘੋੜੇ ਦੀਆਂ ਵਾਗਾਂ ਮੋੜਕੇ।

---

*ਪੰਜਾਬ ਜਾਂ ਮਦ੍ਰ ਦੇਸ਼ ਦੀ ਧਰਤੀ ਤੋਂ ਮੁਰਾਦ ਹੈ।

ਰਾਗ–ਝਿਲਾ। ਤਾਲ–੩। ਪਸ਼ਤੋ ਬੀ ਹੈ। ਮਾਤ੍ਰਾ–੮, ਪਸ਼ਤੋ ਦੀਆਂ–੭।

ਗਤ–ਤਲਵਾੜਾ। ਲੈ–ਵਿਚਲੇ ਮੇਲ ਦੀ।

'ਆ' ਦਾ ਘਰ–'ਜੋੜ ਕੇ' ਦੇ ਬਾਦ ਹੈ।

x x x<br>
ਸੁਰ ਖਾਸ– ਸਾ ਰੇ ਗਾ ਗਾ ਮਾ ਪਾ ਧਾ ਨੀ।

ਅਸਥਾਈ–

੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦<br>
x੧ ੧ x x x x x<br>
ਨੀ | ਧਾ ਸਾ | ਰੇ ਗਾ ਰੇ | ਸਾ ਰੇ ਗਾ | ਮਾ | ਪਾ | ਮਾਗਾਮਾ | ਗਾਰੇ<br>
ਸੁਣ | ਕਲਗੀਆਂ | ਵਾਲਿਆ ਵੇ | ਮੈਂ ਅਰਜ਼ ਕ | ਰਾਂ | ਹਥ | ਜੋ........ | ਡਕੇ

'ਮੁੜ ਆਜਾ ਵਿਹੜੇ ਵੇ! ਘੋੜੇ ਦੀਆਂ ਵਾਗਾਂ ਮੋੜਕੇ' (ਅਸਥਾਈ ਪਰ ਬਜਾਓ।)

ਅੰਤਰਾ–(ਤਾਰ ਪਸ਼ਤੋ, ਮਾਤ੍ਰਾ ੭। ਇਸ ਨੂੰ ਢਈਆਂ ਤੇ ਮੁਗ਼ਲਈ ਬੀ ਕਹਿੰਦੇ ਹਨ)

੦ ੧ ੨ ੦ ੧ ੨ ੦ ੧ ੨ ੦ ੧ ੨<br>
x x x x ੧<br>
ਪਾ | ਪਾਰ | ਪਾਮਾ | ਪਾ | ਮਾਗਾਰੇ | ਰੇਗਾ | ਮਾਗਾ | ਰੇ | ਸਾਨੀਸਾ<br>
ਸੁਣ | ਸਾਈਆਂ | ਮੈਂਡੇ | ਪੁਤ | ਅਵੈੜੇ | ਜਿਨ੍ਹਾਂ | ਡਾਢੇ | ਧ੍ਰੋਹ | ਕਮਾਏ

'ਔਖੀਆਂ ਵੇਲੇ ਲਿਖੇ ਬਿਦਾਵੇ ਤੇ ਨ ਕੀਤੇ ਕੌਲ ਕਮਾਏ' (ਉਪ੍ਰੋਕਤ ਅੰਤਰਾ ਪਰ ਬਜਾਓ)

'ਪਰ ਬਖ਼ਸ਼ਨ ਵਾਲਿਆ ਵੇ! ਮੈਂ ਅਰਜ਼........' (ਅਸਥਾਈ ਪਰ ਬਜਾਓ)

ਬਾਕੀ ਸਾਰਾ ਗੀਤ ਬੀ ਇਸੇ ਤਰ੍ਹਾਂ ਅੰਤਰਾ ਅਸਥਾਈ ਪਰ ਵੰਡਕੇ ਬਜਾਓ।

ਗੀਤ ੧੩–

## ਸੰਗਤ ਦਾ ਸੰਦੇਸ਼।

ਰਾਹੀਆ ਜਾਂਦਿਆ ਪਯਾਰੇ ਦੇ ਦੇਸ਼ ਨੂੰ!
ਦੇਈਂ ਸੁਹਣੇ ਨੂੰ ਮੇਰਾ ਸੰਦੇਸ਼ ਤੂੰ:–
ਪਈ ਜ਼ੱਫ਼ਰਾਂ ਨੂੰ ਨਿੱਤ ਜਾਲਦੀ,
ਕਲਗ਼ੀ ਵਾਲੇ ਨੂੰ ਨਿੱਤ ਸੰਮ੍ਹਾਲਦੀ। ੧.

ਵਿੱਥਾਂ ਬਿਰਹੋਂ ਨੇ ਡਾਢੀਆਂ ਪਾਈਆਂ,
ਘਟਾਂ ਉਮਡ ਉਦਾਸੀ ਦੀ ਆਈਆਂ,
ਜਿੰਦ ਗ਼ਮਾਂ ਦੇ ਵਿੱਚ ਪਈ ਗਾਲਦੀ,
ਕਲਗ਼ੀ ਵਾਲੇ ਨੂੰ ਨਿੱਤ ਸੰਮ੍ਹਾਲਦੀ।੨.

ਦਿਨੇ ਚੈਨ ਨਾ ਨੀਂਦਰਾਂ ਰਾਤ ਨੂੰ,
ਰਹੇ ਸਿੱਕਣੀ ਸੰਝ ਪਰਭਾਤ ਨੂੰ,
ਘਾਲਾਂ ਦਰਸ਼ਨਾਂ ਵਾਸਤੇ ਘਾਲਦੀ,
ਕਲਗ਼ੀ ਵਾਲੇ ਨੂੰ ਨਿੱਤ ਸੰਮ੍ਹਾਲਦੀ। ੩.

ਨਿੱਕੀ ਰਿਵੀਏ! ਸੰਦੇਸੜਾ ਲੈ ਜਈਂ
ਕਲਗ਼ੀ ਵਾਲੇ ਦੇ ਚਰਨੀਂ ਅਪੜਾ ਦਈਂ,
ਸਹੀਏ! ਖਬਰ ਦੇਈਂ ਮੇਰੇ ਹਾਲ ਦੀ,
ਕਲਗ਼ੀ ਵਾਲੇ ਨੂੰ ਪਈਆਂ ਸੰਮ੍ਹਾਲਦੀ। ੪.

ਦਰਦਾਂ ਤੇਰੇ ਫ਼ਿਰਾਕਾਂ ਨੇ ਲਾਈਆਂ,
ਤੇਰੇ ਦਰਸ਼ਨ ਹੀ ਹੈਨ ਦਵਾਈਆਂ,
ਤਾਹੀਓਂ ਦਰਸ਼ਨਾਂ ਨੂੰ ਪਈ ਭਾਲਦੀ,
ਕਲਗ਼ੀ ਵਾਲੇ ਨੂੰ ਨਿੱਤ ਸੰਮ੍ਹਾਲਦੀ। ੫.



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਪਹਾੜੀ।   ਤਾਰ–ਪਸ਼ਤੋ।   ਮਾਤ੍ਰਾ–੭।   ਗਤ–ਤਲਵਾੜਾ।

ਲੈ–ਵਿਚਲੋ ਮੇਲ ਦੀ। 'ਆ' ਦਾ ਘਰ–'ਸੰਦੇਸ਼ ਤੂੰ' ਪਰ ਹੈ।

X

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੨ | ੦ | ੧ | ੨ | ੦ | ੧ |
|---|---|---|---|---|---|
| ੧ | | | | | X |
| ਧਾ ਸਾ | ਗਾ੩ | ਗਾਰੇ | ਗਾ | ਸਾਰੇ | ਮਾ |
| ਰਾਹੀਆ | ਜਾਂਦਿਆ | ਪਜਾਰੇ | ਦੇ | ਦੇਸ਼ | ਨੂੰ |

ਅੰਤਰਾ ਨੰ:੧–

| ੨ | ੦ | ੧ | ੨ | ੦ | ੧ |
|---|---|---|---|---|---|
| X | | | | | |
| ਧਾਮਾ | ਗਾ੩ | ਰੇਸਾਰੇ | ਗਾ | ਰੇਗਾ | ਸਾ |
| ਦੇਈਂ | ਸੁਹਣੇ ਨੂੰ | ਮੇਰਾ | ਸੰ | ਦੇਸ਼ | ਤੂੰ |

ਅੰਤਰਾ ਨੰ: ੨–

| ੨ | ੦ | ੧ | ੨ | ੦ | ੧ |
|---|---|---|---|---|---|
| | | | X | X | |
| ਧਾ੨ | ਧਾ੨ | ਧਾ | ਪਾਮਾ | ਗਾਮਾ | ਧਾ |
| ਪਈ | ਜੱਫਰਾਂ | ਨੂੰ | ਨਿੱਤ | ਜਾਲ | ਦੀ |

'ਕਲਗੀ ਵਾਲੇ ਨੂੰ ਨਿੱਤ ਸੰਮ੍ਹਾਲਦੀ' (ਅੰਤਰਾ ਨੰ:੧ ਪਰ ਬਜਾਓ)

ਇਸੇ ਤਰ੍ਹਾਂ ਬਾਕੀ ਦਾ ਗੀਤ ਅਸਥਾਈ, ਅੰਤਰਾ ਨੰ: ੧ ਤੇ ਨੰ:੨ ਪਰ ਵੰਡ ਕੇ ਬਜਾਓ।

## ਗੀਤ ੧੪– ਬਾਬਾ ਨਾਨਕ! ਏ ਤੇਰੇ ਕਮਾਲ।

ਬਾਬਾ ਨਾਨਕ! ਏ ਤੇਰੇ ਕਮਾਲ, ਰੂਹਾਂ ਟੁੰਬ ਜਗਾਈਆਂ।
ਫਾਥੀਆਂ ਮਾਇਆ ਦੇ ਆਲ ਜੰਜਾਲ, ਰੋਂਦੀਆਂ ਤੂੰਹੇਂ ਹਸਾਈਆਂ।

ਦੇਸ਼ ਬਦੇਸ਼ੀਂ ਤੂੰ ਫੇਰੇ ਚਾ ਪਾਏ, ਨਾਦ ਇਲਾਹੀ ਤੂੰ ਦਰ ਦਰ ਵਜਾਏ,
ਸੁੱਤੇ ਦਿੱਤੇ ਤੂੰ ਟੁੰਬ ਉਠਾਲ, ਨਵੀਆਂ ਜਿੰਦੀਆਂ ਪਾਈਆਂ।

ਬਾਬਾ ਨਾਨਕ! ਏ ਤੇਰੇ ਕਮਾਲ, ਰੂਹਾਂ ਟੁੰਬ ਜਗਾਈਆਂ,
ਫਾਥੀਆਂ ਮਾਇਆ ਦੇ ਆਲ ਜੰਜਾਲ, ਰੋਂਦੀਆਂ ਤੂੰਹੇਂ ਹਸਾਈਆਂ।

ਭਰਮਾਂ ਦੇ ਛੌੜ ਦਿਲਾਂ ਤੋਂ ਚਾ ਕੱਟੇ, ਉਤੋਂ ਪਾਏ ਖੁਲ੍ਹੇ ਨਾਮ ਦੇ ਛੱਟੇ,
ਵਿਛੜੇ ਮੇਲੇ ਤੂੰ ਸਾਈਂ ਦੇ ਨਾਲ, ਲਿਵ ਦੀਆਂ ਡੋਰਾਂ ਲਗਾਈਆਂ।

ਬਾਬਾ ਨਾਨਕ! ਏ ਤੇਰੇ ਕਮਾਲ, ਰੂਹਾਂ ਟੁੰਬ ਜਗਾਈਆਂ,
ਫਾਥੀਆਂ ਮਾਇਆ ਦੇ ਆਲ ਜੰਜਾਲ, ਰੋਂਦੀਆਂ ਤੂੰਹੇਂ ਹਸਾਈਆਂ।

ਸੰਗਤ ਸਾਰੀ ਦੀ ਹੈ ਏ ਦੁਹਾਈ, ਸਾਨੂੰ ਬੀ ਖ਼ੈਰ ੳ ਨਾਮ ਦੀ ਪਾਈਂ,
ਲਾ ਲਈਂ ਅਪਣੇ ਚਰਨਾਂ ਦੇ ਨਾਲ, ਬਖ਼ਸ਼ੀਂ ਸਾਡੀਆਂ ਉਕਾਈਆਂ।

ਬਾਬਾ ਨਾਨਕ! ਏ ਤੇਰੇ ਕਮਾਲ, ਰੂਹਾਂ ਟੁੰਬ ਜਗਾਈਆਂ,
ਫਾਥੀਆਂ ਮਾਇਆ ਦੇ ਆਲ ਜੰਜਾਲ, ਰੋਂਦੀਆਂ ਤੂੰਹੇਂ ਹਸਾਈਆਂ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਪੀਲੋ। ਤਾਰ ਤੇ ਗਤ—ਚੰਚਲ। ਲੈ—ਵਿਚਲੇ ਮੇਲ ਦੀ।

'ਆ' ਦਾ ਘਰ-- 'ਟੁੰਬ ਜਗਾਈਆਂ ਪਰ ਹੈ। ਮਾਤ੍ਰਾ--੭ ਪਰ ਆਵੇਗਾ

੧੪ ਮਾਤ੍ਰਾ ਵਿਚ।

X X
ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।

<u>ਅਸਥਾਈ—</u>

| ੩ | ੧ ੨ | | ੦ ੩ | ੧ ੨ ੦ | ੩ | ੧ ੨ | ੦ ੩ |
|---|---|---|---|---|---|---|---|
| X | X | X | X | | X | ੧ | ੧ |
| ਗਾ੨ | ਗਾ੩ | ਗਾ | ਗਾ੩ | ਰੇ | ਗਾਰੇ | ਸਾਨੀ | ਨੀਸਾਰੇ |
| ਬਾਬਾ | ਨਾਨਕ | ਏ | ਤੇਰੇ ਕ...... | ਮਾਲ | ਰੂਹਾਂ | ਟੁੰਬ | ਜਗਾਈਆਂ |

'ਫਾਥੀਆਂ ਮਾਇਆ ਦੇ ਆਲ ਜੰਜਾਲ, ਰੋਂਦੀਆਂ ਤੂੰਹੇ ਹਸਾਈਆਂ'—
(ਅਸਥਾਈ ਪਰ ਵਜਾਓ)

ਅੰਤਰਾ—

| ੧ ੨ | ੦ ੩ | ੧ ੨ | | ੦ ੩ |
|---|---|---|---|---|
| | | X | X | X |
| ਸਾ੨ | ਸਾ ਰੇ੩ | ਗਾ੨ | ਗਾ | ਗਾ ਰੇ |
| ਦੇਸ਼ | ਬਦੇਸ਼ੀਂ ਤੂੰ | ਫੇਰੇ | ਚਾ | ਪਾਏ |

'ਨਾਦ ਇਲਾਹੀ ਤੂੰ ਦਰ ਦਰ ਵਜਾਏ'— (ਅੰਤਰੇ ਪਰ ਵਜਾਓ)

'ਸੁੱਤੇ ਹਿੱਕੇ ਤੂੰ ਟੁੰਬ ਉਠਾਲ ਨਵੀਆਂ ਜਿੰਦੀਆਂ ਪਾਈਆਂ'— (ਅਸਥਾਈ
ਪਰ ਵਜਾਓ)

ਇਸੇ ਤਰ੍ਹਾਂ ਬਾਕੀ ਸਾਰਾ ਗੀਤ ਵੰਡਕੇ ਅਸਥਾਈ ਤੇ ਅੰਤਰਾ ਪਰ ਵਜਾਓ।

ਗੀਤ ੧੫–

## ਗੁਰੂ ਦਰਸ਼ਨ ਦੀ ਸਿੱਕ।

ਲਗੀ ਹੈ ਪਿਆਸ ਦਰਸ਼ਨ ਦੀ ਕਿਵੇਂ ਬੀ ਨਾ ਅਘਾਵੇ ਹੈ,
ਗੁਰੂ ਨਾਨਕ ਬਿਨਾ ਦੇਖੇ ਨਹੀਂ ਦਿਲ ਚੈਨ ਪਾਵੇ ਹੈ।
ਫਿਰੀ ਮੈਂ ਦੇਸ਼ ਸਾਰੇ ਹਾਂ ਤੇ ਕੀਤੀ ਢੂੰਡ ਸਭ ਥਾਂ ਤੇ,
ਗੁਰੂ ਦਾ ਰੂਪ ਕਿਧਰੇ ਬੀ ਝਲਕ ਨਾਹੀਂ ਦਿਖਾਵੇ ਹੈ।
ਏ ਮੰਡਲ ਸੋਚ ਫ਼ਿਕਰਾਂ ਦਾ ਮੈਂ ਸਾਰਾ ਆਪ ਗਾਹਜਾ ਹੈ,
ਏ ਪਰਦਾ ਹੋ ਖੜੋਵੇ ਹੈ, ਭੁਲਾਂਦਾ ਰਾਹ ਜਾਵੇ ਹੈ;
ਜਾਂ ਇਸਤੋਂ ਮੋੜ ਮੂੰਹ ਲੀਤਾ ਦਿਤਾ ਦਿਲ ਪ੍ਰੇਮ ਨੂੰ ਸਾਰਾ,
ਤਾਂ ਇਸਨੇ ਸੋਚ ਮਾਰੀ ਚਾ, ਪਿਆ ਇਕ ਖਿੱਚ ਖਿਚਾਵੇ ਹੈ।
ਖਿਚੀਂਦਾ ਦਿਲ ਇਕੱਠਾ ਹੋ ਗੁਰੂ ਲਲਨਾ ਦੇ ਵਿਚ ਲੱਗਾ
ਇਕੱਠਾ ਹੋਇ ਦੇਖੇ ਕੀ? ਗੁਰੂ ਹਰ ਥਾਂ ਦਿਸਾਵੇ ਹੈ।
ਨ ਲੁਕਿਆ ਹੈ ਗੁਰੂ ਪਜਾਰਾ, ਹੈ ਗ਼ਾਇਬ ਚਾਨਣੇ ਤ੍ਰਿੱਖੇ,
ਨਜ਼ਰ ਦਿਲ ਦੀ ਜੇ ਕਾਇਮ ਹੋ, ਮੁਹੱਬਤ ਲੋ ਲਗਾਵੇ ਹੈ,
ਤਦੋਂ ਸਤਿ ਗੁਰ ਪਿਆ ਦਿੱਸੇ, –ਅਸਾਨੂੰ ਪ੍ਰੇਮ ਕਰਦਾ ਹੈ–
ਰਿਦਾ ਵਿਚ ਪ੍ਰੇਮ ਦੇ ਮੱਤਾ, ਗੁਰੂ ਹਰ ਥਾਂ ਦਿਸਾਵੇ ਹੈ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਆਸਾਵਰੀ ਟੋਡੀ। ਤਾਲ–੩। ਗਤ–ਕਵਾਲੀ। ਮਾਤ੍ਰਾ–੮।

ਲੈ–ਧੀਮੀ। 'ਆ' ਦਾ ਘਰ– 'ਅਘਾਵੇ ਹੈ' ਪਰ ਹੈ।

X X X X X

ਸੁਰ ਖਾਸ– ਸਾ ਰੇ ਰੇ ਗਾ ਮਾ ਪਾ ਧਾ ਨੀ।

ਅਸਥਾਈ–

੦ ੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩

X X X X ੩ X X X X X X X X X

ਮਾਗਾਰੇਸਾ ਰੇ ਮਾ ਪਾ ਸਾ ਨੀਧਾ ਧਾ੨ ਪਾਧਾਮਾ ਪਾਨੀ ਧਾਪਾਮਾਗਾ

ਲਗੀ ਹੈ ਪਰਗਾਸ ਦਰਸ਼ਨ ਦੀ ਕਿਵੇਂ ਬੀ ਨਾ ਅਘਾ.........ਵੇ ਹੈ

'ਗੁਰੂ ਨਾਨਕ ਬਿਨਾ ਵੇਖੇ ਨਹੀਂ ਦਿਲ ਚੈਨ ਪਾਵੇ ਹੈ'– (ਅਸਥਾਈ ਪਰ ਵਜਾਓ)

ਅੰਤਰਾ–

੦ ੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩

X X X ੩ X ੩ X ੩ ੩ X੩ ੩ ੩ X ੩ X X

ਮਾ੨ ਪਾ ਧਾ੨ ਨੀਸਾਨੀ ਸਾ ਨੀ੩ ਸਾਰੇ ਗਾ ਰੇਸਾ ਨੀਸਾਨੀਧਾਪਾ

ਫਿਰੀ ਮੈਂ ਦੇਸ਼ ਸਾਰੇ ਹਾਂ ਤੇ ਕੀਤੀ ਢੂੰਡ ਸਭ ਥਾਂ ਤੇ ਏ ਏ ਏ ਏ

੦ ੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩

X X X੩ ੩ ੩ X ੩ X X X X X X X X X

ਧਾਪਾਮਾ ਪਾ੨ ਗਾਰੇਸਾ ਨੀਸਾਨੀਧਾ ਧਾ੨ ਪਾਧਾਮਾ ਪਾਨੀ ਧਾਪਾਮਾਗਾ

ਗੁਰੂਦਾ ਰੂਪ ਕਿਧਰੇ ਬੀ...... ਝਲਕ ਨਾਹੀਂ ਦਿਖਾ......ਵੇ ਹੈ

ਬਾਕੀ ਗੀਤ ਇਸੇ ਤਰ੍ਹਾਂ ਵੰਡ ਕੇ ਗਾਉਣਾ ਹੈ।

ਗੀਤ ੧੬--

# ਦਰਸ਼ਨ ਜੋਦੜੀ

ਸ੍ਰੀ ਕਲਗੀਧਰ ਜੀ ਦੀ ਸੇਵਾ ਵਿਚ।

ਇਕ ਵੇਰੀ ਫੇਰ ਦਿਖਾਈਂ, ਵੇ ਦਿਖਾਈਂ! ਮੈਂ ਕਮਲੀ ਦਿਆ ਸੁਹਣਿਆਂ!
ਕਲਗੀ ਦੀ ਝਮਕ ਦਿਖਾਈਂ, ਵੇ ਦਿਖਾਈਂ! ਮੈਂ ਕਮਲੀ ਦਿਆ ਸੁਹਣਿਆਂ!
ਅਵੇ ਆ ਕਲਗੀ ਵਾਲਿਆ!
ਕਿਵੇਂ ਆ ਕਲਗੀ ਵਾਲਿਆ!
ਇਕ ਵੇਰੀ ਝਾਤ ਪੁਆਈਂ, ਵੇ ਪੁਆਈਂ! ਮੈਂ ਕਮਲੀ ਦਿਆ ਸੁਹਣਿਆਂ! ੧.

ਪੱਛੜ ਪੱਛੜ ਮੈਂ ਵੇ ਆਈ, ਵੇ ਆਈ! ਮੈਂ ਕਮਲੀ ਦਿਆ ਸੁਹਣਿਆਂ!
ਇਕ ਫੇਰਾ ਫੇਰ ਤੂੰ ਪਾਈਂ, ਵੇ ਪਾਈਂ! ਮੈਂ ਕਮਲੀ ਦਿਆ ਸੁਹਣਿਆਂ!
ਅਵੇ ਆ ਕਲਗੀ ਵਾਲਿਆ! ਕਿਵੇਂ............................................ ੨.

ਸਿਕਦੇ ਮੈਂ ਨੈਣ ਠਰਾਈਂ, ਵੇ ਠਰਾਈਂ! ਮੈਂ ਕਮਲੀ ਦਿਆ ਸੁਹਣਿਆਂ!
ਇਕ ਵੇਰੀ ਠੰਢਕ ਪਾਈਂ, ਵੇ ਪਾਈਂ! ਮੈਂ ਕਮਲੀ ਦਿਆ ਸੁਹਣਿਆਂ!
ਅਵੇ ਆ ਕਲਗੀ ਵਾਲਿਆ! ਕਿਵੇਂ............................................ ੩.

ਇਕ ਵੇਰ ਓ ਚਰਣ ਚੁਮਾਈਂ, ਵੇ ਚੁਮਾਈ! ਮੈਂ ਕਮਲੀ ਦਿਆ ਸੁਹਣਿਆਂ!
ਸੁਹਣੇ ਉਹ ਚਰਣ ਚੁਮਾਈਂ! ਵੇ ਚੁਮਾਈਂ! ਮੈਂ ਕਮਲੀ ਦਿਆ ਸੁਹਣਿਆਂ!
ਅਵੇ ਆ ਕਲਗੀ ਵਾਲਿਆ! ਕਿਵੇਂ............................................ ੪.

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਕੌਂਸੀਆ। ਤਾਰ–੩। ਗਤ–ਤਲਵਾੜਾ। ਮਾਤ੍ਰਾ–੮।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ– 'ਸੁਹਣਿਆਂ' ਪਰ ਹੈ।

X

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

੨ ੩ ੦ ੧ ੨ ੩ ੦ ੧ ੨ ੩ ੦ ੧

X ੧

ਗਾ੨ ਗਾ੨ ਰੇਗਾ ਮਾਗਾ੨ ਸਾੜਰੇ ਸਾਨੀ ਸਾ੨ਰੇ੨ ਸਾਰੇਗਾਰੇਸਾ

ਇਕ ਵੇਰੀ ਫੇਰ ਦਿਖਾਈਂ ਵੇ ਦਿਖਾਈਂ ਮੈਂ ਕਮਲੀ ਦਿਆ ਸੁਹਣਿਆਂ

'ਕਲਗੀ ਦੀ ਝਮਕ ਦਿਖਾਈਂ, ਵੇ ਦਿਖਾਈਂ! ਮੈਂ ਕਮਲੀ ਦਿਆ ਸੁਹਣਿਆਂ'–

(ਅਸਥਾਈ ਪਰ ਵਜਾਓ)

ਅੰਤਰਾ–

੨ ੩ ੦

ਪਾ੨ ਪਾ ਪਾ੨ ਪਾ੨

ਅਵੇ ਆ ਕਲਗੀ ਵਾਲਿਆ

੧ ੨ ੩ ੦ ੧

X X

ਪਾ੨ ਮਾ ਗਾਰੇ ਗਾਮਾਗਾ

ਕਿਵੇਂ ਆ ਕਲਗੀ ਵਾਲਿਆ

'ਇਕ ਵੇਰੀ ਝਾਤ ਪੁਆਈ', ਵੇ ਪੁਆਈਂ ਮੈਂ ਕਮਲੀ ਦਿਆ ਸੁਹਣਿਆਂ!'–

(ਅਸਥਾਈ ਪਰ ਵਜਾਓ)

ਬਾਕੀ ਗੀਤ ਇਸੇ ਢੰਗ ਨਾਲ ਵਜਾਓ।

## ਗੀਤ ੧੭– ਬੁੱਢਣ ਸ਼ਾਹ ਦੀ ਅਰਜ਼ੋਈ।

ਸੁੱਤੇ ਨੂੰ ਆ ਜਗਾਕੇ, ਹਿਰਦੇ ਪਰੀਤ ਪਾਕੇ,
ਮੋਏ ਨੂੰ ਜੀ ਜਿਵਾਕੇ, ਢੱਠੇ ਨੂੰ ਗਲ ਲਗਾਕੇ,
ਅਪਨਾ ਬਨਾ ਕੇ ਸਾਈਂ ਸਾਨੂੰ ਨ ਛੱਡ ਜਾਈਂ,
ਮਿਲਕੇ ਅਸਾਂ ਗੁਸਾਈਂ, ਬਿਰਹੋਂ ਨ ਹੁਣ ਦਿਖਾਈਂ!
ਚਰਨੀਂ ਜਿ ਆਪ ਲਾਯਾ, ਰਸ ਪ੍ਰੇਮ ਦਾ ਚਖਾਯਾ,
ਦਾਸ ਆਪਨਾ ਬਨਾਯਾ, ਵਿੱਛੁੜ ਨ ਹੁਣ ਗੁਸਾਈਂ!

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਭੈਰਵੀ। ਤਾਰ–੩। ਗਤ–ਤਲਵਾੜਾ। ਮਾਤ੍ਰਾ ੮।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ– 'ਸੁੱਤੇ ਨੂੰ ਆ' ਪਰ ਹੈ।

x x x x

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦

x x x x x x x x ੩ x x x x x x x x

| ਸਾਰੇਗਾਰੇਸਾਰੇ | ਧਾਪਾਮਾ | ਮਾਪਾ | ਧਾਸਾ | ਨੀਧਾਪਾ | ਮਾਧਾਪਾਮਾ | ਗਾਪਾਮਾਗਾ |
|---|---|---|---|---|---|---|
| ਸੁੱਤੇ ਨੂੰ ਆ ਜ...ਗਾ | ਕੇ | (ਹਾਂ ਜੀ) | ਹਿਰਦੇ | ਪਰੀਤ | ਪਾ | ਕੇ |

'ਮੋਏ ਨੂੰ ਜੀ ਜਿਵਾਕੇ, ਢੱਠੇ ਨੂੰ ਗਲ ਲਗਾਕੇ'– (ਉਪ੍ਰੋਕਤ ਅਸਥਾਈ ਪਰ ਵਜਾਓ)

ਅੰਤਰਾ–

੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦

੩ ੩ x ੩ x x x x x ੩ x x

| ਸਾੜ | ਸਾੜ | ਨੀਸਾਨੀਧਾਪਾ | ਮਾਪਾਧਾ | ਨੀਸਾਨੀ | ਧਾਪਾ |
|---|---|---|---|---|---|
| ਅਪਨਾ | ਬਨਾਕੇ | ਸਾਈਂ | ਸਾਨੂੰ ਨ | ਛੱਡ | ਜਾਈਂ। ਸੁੱਤੇ ਨੂੰ... |

ਬਾਕੀ ਗੀਤ ਪਹਿਲੇ ਅਸਥਾਈ ਫੇਰ ਅੰਤਰਾ ਤੇ ਫਿਰ ਅਸਥਾਈ ਪਰ ਵਜਾਕੇ ਖਤਮ ਕਰੋ।

ਗੀਤ ੧੮— **ਕਲਗੀਆਂ ਵਾਲਾ ਪਾਪ ਹਰੇ।**

ਟੇਕ— ਕਹੁ ਕਲਗੀਆਂ ਵਾਲਾ ਪਾਪ ਹਰੇ,
ਆ ਤੇਰੀ ਮੇਰੀ ਮੁਕਤ ਕਰੇ।

ਸੁਹਣੀ ਸੂਰਤ ਰੰਗ ਮਤਵਾਲਾ, ਕਲਗੀ ਸੁੰਦਰ ਸੀਸ ਧਰੇ.
ਨੈਣ ਜਲਾਲੀ ਮਿਹਰਾਂ ਵਾਲੇ, ਮਸਤਕ ਨੂਰੋ ਨੂਰ ਝਰੇ.
ਮੁਸਕ੍ਰਾਹਟ ਬੁੱਲ੍ਹਾਂ ਦੀ ਤੱਕੋ ਹਿਰਦਾ ਤਕਦਿਆਂ ਸਾਰ ਠਰੇ.
ਫਬਨ ਅਨੋਖੀ ਛਬਿ ਹਿਰਦੇ ਦੀ ਛਬੀ ਛਬੀ ਤੇ ਮਾਨ ਕਰੇ,
ਮਾਨ ਕਰੇ ਜੋ ਇਸ ਪ੍ਰੀਤਮ ਤੇ, ਜਨਮ ਜਨਮ ਦੇ ਪਾਪ ਹਰੇ.
ਰੱਬੀ ਰੂਪ, ਇਲਾਹੀ ਦਰਸ਼ਨ ਜੋ ਪਾਵੇ ਭਵ ਸਿੰਧੁ ਤਰੇ.
ਕਰੁ ਅਰਦਾਸ, 'ਸ਼ਰਨ ਦੇਹ ਸ੍ਵਾਮੀ, ਚਰਨ ਸ਼ਰਨ ਰਖ ਸਦਾ ਹਰੇ!'

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਸਿੰਧੜਾ। ਤਾਰ—੩। ਗਤ—ਨਾ ਧੀ ਧਿ ਨਾ। ਮਾਤ੍ਰਾ—੧੬।

ਲੈ—ਧੀਮੀ। 'ਆ' ਦਾ ਘਰ— 'ਪਾਪ ਹਰੇ' ਪਿਛੋਂ ਹੈ।

X X X

ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ—

| | ੩ | | ੦ | | ੧ | ੨ ੩ |
|---|---|---|---|---|---|---|
| | X X | ੩ | X | X | X X੧ | X |
| ਸਾ | ਗਾਮਾ | ਪਾਸਾ | ਨੀਧਾ | ਪਾਮਾ | ਗਾਰੇਨੀ | ਸਾਗਾਰੇਸਾ...... |
| ਕਹੁ | ਕਲ...... | ਗੀਆਂ | ਵਾ...... | ਲਾ | ਪਾਪ | ਹਰੇ.......... |

ਅੰਤਰਾ ਨੰ:੧—

| ੦ | | ੧ | ੨ | | ੩ | |
|---|---|---|---|---|---|---|
| ੩ | ੩ ੩ | X ੩ X | | | X X X | ੩ |
| ਪਾ੨ਰੇ | ਸਾਰੇ | ਨੀਸਾਨੀ | ਧਾਪਾ | (ਦੋਬਾਰਾ) | ਮਾਗਾਮਾ | ਪਾਸਾ |
| ਆ ਤੇਰੀ | ਮੇਰੀ | ਮੁਕਤਿ | ਕਰੇ | | ਕਹੁ ਕਲ... | ਗੀਆਂ ਵਾਲਾ... |

(ਅਸਥਾਈ ਨਾਲ ਮਿਲਾ ਦਿਓ)

ਅੰਤਰਾ ਨੰ: ੨—

| ੦ | ੧ | ੨ | ੩ |
|---|---|---|---|
| | X X X | X | ੩ |
| ਪਾ੨ | ਪਾਮਾਗਾਮਾ | ਪਾਨੀ | ਸਾ੨ |
| ਸੁਹਣੀ | ਸੂਰਤ | ਰੰਗ ਮਤ......... | ਵਾਲਾ |

'ਕਲਗੀ ਸੁੰਦਰ ਸੀਸ ਧਰੇ'— (ਅੰਤਰਾ ਨੰਬਰ ੧ ਪਰ ਵਜਾਓ)

ਅੱਗੋਂ ਸਾਰਾ ਗੀਤ ਅੰਤਰਾ ਨੰਬਰ ੨ ਤੇ ਅੰਤਰਾ ਨੰਬਰ ੧ ਨਾਲ ਮਿਲਾਕੇ ਵਜਾਓ ਤੇ ਨਾਲ ਨਾਲ ਅਸਥਾਈ ਦੀ ਤੁਕ ਵਜਾਉਂਦੇ ਜਾਓ।

ਗੀਤ ੧੯—

## ਸੱਚੇ ਤਬੀਬ ਦਾ ਮਾਣ।

ਮੈਂ ਬੀਮਾਰ ਰੋਗ ਅਤਿ ਭਾਰੀ, ਕਾਰੀ ਕਰੇ ਨ ਕੋਈ,
ਸਾਫ਼ ਜਵਾਬ ਸਿਆਣਿਆਂ ਦਿੱਤੇ ਫਾਹਵੀ ਹੋ ਹੋ ਰੋਈ।
ਆ ਢੱਠੀ ਗੁਰ ਨਾਨਕ ਦੁਆਰੇ ਵੈਦ ਅਰਜ਼ ਦਾ ਤੂੰਹੀਓਂ।
ਹਾਂ ਬੀਮਾਰ ਖ਼ੁਸ਼ੀ ਪਰ ਡਾਢੀ ਪਾ ਤੇਰੇ ਦਰ ਢੋਈ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਰਾਮਕਲੀ। ਤਾਰ–੩। ਗਤ–ਪੰਜਾਬੀ ਠੇਕਾ। ਮਾਤ੍ਰਾ–੮।
ਲੈ–ਚਲੰਤ। 'ਆ' ਦਾ ਘਰ– 'ਕਾਰੀ ਕਰੇ ਨ ਕੋਈ' ਪਰ ਹੈ।
x x x
ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੦ | ੧ | ੨ ੩ | ੦ ੧ | | ੨ ੩ |
|---|---|---|---|---|---|
| x x | x x | x x | x x | | x x |
| ਮਾਗਾਮਾ ਧਾ | ਪਾ੨ਧਾ | ਮਾਪਾਮਾਗਾ | ਮਾਗਾਰੇ | ਗਾ | ਮਾਗਾਰੇਸਾ |
| (ਅਜੀ)ਕਾ·····ਰੀ | ਕਰੇ ਨ | ਕੋਈ | ਮੈਂ ਬੀਮਾਰ | ਰੋਗ | ਅਤਿ ਭਾਰੀ |

ਕਾਰੀ ਕਰੇ ਨ ਕੋਈ·········

ਅੰਤਰਾ–

| ੦ | ੧ ੨ | | ੩ | ੦ | | ੧ ੨ | ੩ |
|---|---|---|---|---|---|---|---|
| x x | x | ੩ | ੩ | ੩ | x | ੩ | x |
| ਧਾਪਾਮਾ | ਪਾਧਾਨੀ੨ | ਸਾ੩ | ਸਾ੨ | ਸਾ੨ | ਨੀਧਾ | ਨੀਸਾਨੀ | ਧਾਪਾ |
| ਸਾਫ਼ ਜ····· | ਵਾਬ ਸਿ··· | ਆਣਿਆਂ | ਦਿੱਤੇ | ਫਾਹਵੀ | ਹੋ ਹੈ | ਰੇ········· | ਈ··· |

(ਅਜੀ) ਕਾਰੀ ਕਰੇ ਨ ਕੋਈ·····

ਅੱਗੇ ਸਾਰਾ ਗੀਤ ਅੰਤਰਾ ਪਰ ਹੀ ਵਜਾਓ।

## ਗੀਤ ੨੦– ਸ੍ਰੀ ਬੇਬੇ ਨਾਨਕੀ ਜੀ ਦੀ ਯਾਦ ।

ਹੇ ਵੀਰ ਤੇ ਹੇ ਗੁਰੂ ਜੀ !
ਜੀਅਦਾਨ ਦੇਵਣਹਾਰ ਜੀ !
ਹੇ ਬਿਰਦਪਾਲਿਕ ਪ੍ਰਭੂ ਜੀ !
ਭਵ ਸਿੰਧੁ ਤਾਰਨਹਾਰ ਜੀ !

ਕਈ ਜੁੱਗ ਜਾਪਣ ਹੋ ਗਏ,
ਦਰਸ਼ਨ ਇਲਾਹੀ ਕੀਤਿਆਂ,
ਹੈ ਹੋਰ ਝਾਲ ਨ ਜਾਇ ਝੱਲੀ
ਆ ਲਓ ਹੁਣ ਸਾਰ ਜੀ !

ਕਰੁਣਾ ਕਰੋ ਹੇ ਪ੍ਰਭੂ ਜੀ !
ਕਰ ਮਿਹਰ ਆਓ ਵੀਰ ਜੀ !
ਨਿਜ ਬਿਰਦ ਪਾਲਣਹਾਰ ਜੀ,
ਆਪੇ ਉਬਾਰਣਹਾਰ ਜੀ !



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਪੀਲੋ । ਤਾਰ ਤੇ ਗਤ—ਢਈਆ । ਮਾਤ੍ਰਾ—੭ ।

ਲੈ—ਵਿਚਲੇ ਮੇਲ ਦੀ । 'ਆ' ਦਾ ਘਰ— 'ਤਾਰਨਹਾਰ ਜੀ' ਪਰ ਹੈ ।

x x x

ਸੁਰ ਖਾਸ—ਸਾ ਰੇ ਗਾ ਗਾ ਮਾ ਪਾ ਧਾ ਨੀ ।

<u>ਅਸਥਾਈ—</u>

| ੦ ੧ ੨ | | ੦ ੧ | ੨ ੦ | ੧ ੨ | ੦ | ੧ ੨ |
|---|---|---|---|---|---|---|
| | | x | x | x | | x |
| ਗਾ ੪ | ਗਾ | ਮਾ ੩ | ਮਾ ੩ | ਮਾ ੨ | ਗਾ ਪਾ | ਮਾਗਾਰੇ |
| ਹੇ ਵੀਰ ਤੇ | ਹੇ | ਗੁਰੂ ਜੀ | ਜੀਅਦਾਨ | ਦੇਵਣ | ਹਾਰ | ਜੀ |

<u>ਅੰਤਰਾ—</u>

| ੦ | | ੧ ੨ | ੦ ੧ | ੨ | ੦ | ੧ ੨ | ੦ ੧ ੨ |
|---|---|---|---|---|---|---|---|
| | | | x | x | | ੧x | x |
| ਰੇ ੨ | ਪਾ | ਪਾ ੨ | ਮਾ ੩ | ਗਾ | ਰੇ ਸਾ | ਨੀ ਸਾ | ਗਾ ਰੇ ਸਾ |
| ਹੇ ਬਿਰ····ਦ | | ਪਾਲਿਕ | ਪ੍ਰਭੂਜੀ | ਭਵ | ਸਿੰਧੁ | ਤਾਰਨ | ਹਾਰ ਜੀ |

ਬਾਕੀ ਦਾ ਗੀਤ ਬੀ ਇਸੇ ਤਰ੍ਹਾਂ ਵੰਡ ਕੇ ਵਜਾਓ ।

ਗੀਤ ੨੧–

## ਰਾਜੇ ਸ਼ਿਵਨਾਭ ਦੀ ਜੋਦੜੀ।

ਸ਼ਾਲਾ! ਕਦੀ ਤਾਂ ਆਵੇਂ ਵੋ!
ਲੱਗੀ ਆਣ ਬੁਝਾਵੇਂ ਵੋ!

ਅਣਡਿੱਠਿਆਂ ਦਿਲ ਲਗ ਗਈ ਕਾਤੀ,
ਕਦੀ ਤਾਂ ਆਕੇ ਪਾਵੇਂ ਝਾਤੀ।
ਲੱਗੀ ਆਣ ਬੁਝਾਵੇਂ ਵੋ!
ਸ਼ਾਲਾ! ਕਦੀ ਤਾਂ ਆਵੇਂ ਵੋ!

ਮਾਰੀ ਝਾਤ ਨ ਖੋਲ੍ਹੀ ਤਾਕੀ,
ਘੁੰਡ ਨ ਚੁੱਕ ਦਿਖਾਈ ਝਾਕੀ।
ਕਦੇ ਤਾਂ ਦਰਸ ਦਿਖਾਵੇਂ ਵੋ!
ਲੱਗੀ ਆਣ ਬੁਝਾਵੇਂ ਵੋ!

ਨੈਣ ਤਰਸਦੇ ਦਿਨ ਤੇ ਰਾਤੀ,
ਕਸਕ ਮਿਲਣ ਦੀ ਸੱਲਦੀ ਛਾਤੀ।
ਸ਼ਾਲਾ! ਕਦੀ ਤਾਂ ਆਵੇਂ ਵੋ!
ਲੱਗੀ ਆਣ ਬੁਝਾਵੇਂ ਵੋ!

ਬਾਣ ਕਲੇਜੇ ਕਿਸਨੇ ਵਾਹਿਆ,
ਵਾਹਨਹਾਰ ਨਜ਼ਰ ਨਾ ਆਇਆ।
ਸ਼ਾਲਾ! ਦਰਸ ਦਿਖਾਵੇਂ ਵੋ!
ਲੱਗੀ ਆਣ ਬੁਝਾਵੇਂ ਵੋ!

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਜੋਗ। ਤਾਲ ਤੇ ਗਤ–ਤਲਵਾੜਾ। ਮਾਤ੍ਰਾ ੮। ਲੇ–ਵਿਚਲੇ ਮੇਲ ਦੀ। 'ਆ' ਦਾ ਘਰ– 'ਆਵੇ ਵੇ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।
(x over ਰੇ, ਗਾ, ਧਾ)

<u>ਅਸਥਾਈ–</u>

| ੦ | ੧ | ੨ | ੩ |
|---|---|---|---|
| x | x | x x | |
| ਪਾਧਾ | ਮਾਪਾਗਾ | ਮਾਪਾਧਾ | ਪਾ……… |
| ਸ਼ਾਲਾ! | ਕਦੀ ਤਾਂ | ਆਵੇ | ਵੇ……… |

'ਲੱਗੀ ਆਣ ਬੁ………ਝਾਵੇ ਵੇ' (ਉਪ੍ਰੋਕਤ ਅਸਥਾਈ ਪਰ ਵਜਾਓ)

<u>ਅੰਤਰਾ–</u>

| ੦ | ੧ | ੨ | ੩ |
|---|---|---|---|
| x | x | x | |
| ਮਾਗਾਮਾਪਾ | ਪਾ੨ | ਧਾ੩ | ਪਾ |
| ਅਣਡਿੱਠਿਆਂ | ਦਿਲ | ਲਗਗਈ | ਕਾਤੀ |
| 'ਕਦੀ ਤਾਂ | ਆਕੇ | ਪਾਵੇ | ਝਾਤੀ'–(ਅੰਤਰੇ ਪਰ ਹੀ ਵਜਾਓ) |

ਸ਼ਾਲਾ! ਕਦੀ ਤਾਂ…………

ਅੱਗੋਂ ਸਾਰਾ ਗੀਤ ਇਸੇ ਤਰ੍ਹਾਂ ਵੰਡ ਕੇ ਵਜਾਓ।

ਗੀਤ ੨੨ **ਰਾਜੇ ਸ਼ਿਵਨਾਭ ਦਾ ਬਿਰਹਾ।**

ਖੜੀ ਕਿਨਾਰੇ ਕੂਕ ਪੁਕਾਰਾਂ,
ਸਾਈਂ ਨੂੰ ਪਈ ਵਾਜਾਂ ਮਾਰਾਂ,
'ਆ ਸਾਈਂ ਮੈਂ ਤਨ ਮਨ ਵਾਰਾਂ,
ਅੱਲ ਵਿਲੱਲੀ ਝੱਲੀ ਹਾਂ'।

ਜੀ ਤਰਸੇ ਉਡ ਮਿਲਾਂ ਪਿਆਰੇ,
ਲੋਚਾਂ ਜਾਵਾਂ ਪਾਰ ਕਿਨਾਰੇ,
ਜਾਵਾਂ ਮੈਂ ਕਿਸ ਓਟ ਸਹਾਰੇ?
ਸਿਕਦੀ ਖੜੀ ਇਕੱਲੀ ਹਾਂ।

ਉਤ ਵਲ ਜਾਣੋਂ ਵਰਜ ਰਹਾਣੀ,
ਇਤ ਵਲ ਖੜਿਆਂ ਉਮਰ ਵਿਹਾਣੀ,
ਜਾਇ ਨ ਸੱਕਾਂ ਆਪ ਨਿਮਾਣੀ,
ਦੁਖੀਆ ਖੜੀ ਦੁਵੱਲੀ ਹਾਂ।

ਆਵੇ ਪ੍ਰੀਤਮ! ਦਰਸ ਦਿਖਾਵੇ,
ਕਰੇ ਮਿਹਰ ਚਾ ਫੇਰਾ ਪਾਵੇ,
ਸਿਕਦੀ ਚਰਨੀਂ ਆਣ ਲਗਾਵੇ,
ਬੌਰੀ ਹੋ ਹੁਣ ਚੱਲੀ ਹਾਂ।

---

ਇਸ ਗੀਤ ਦੇ ਵਜਾਉਣ ਦੀ ਚਿਤ੍ਰ ਸਾਹਮਣੇ ਪਾਸੇ ਹੈ ☞

ਰਾਗਨੀ–ਭੈਰਵੀ । ਤਾਰ–੩ । ਗਤ–ਤਲਵਾੜਾ । ਮਾਤ੍ਰਾ–੮ ।

ਲੈ–ਵਿਚਲੇ ਮੇਲ ਦੀ । 'ਆ' ਦਾ ਘਰ– 'ਵਿਲੱਲੀ ਝੱਲੀ ਹਾਂ' ਪਰ ਹੈ ।

ਸੁਰ ਖਾਸ– ਸਾ ਰੇ(x) ਰੇ(x) ਗਾ(x) ਮਾ ਪਾ ਧਾ(x) ਨੀ(x) ।

<u>ਅਸਥਾਈ–</u>

| ੧ | ੨ ੩ | ੦ ੧ | ੨ ੩ | ੦ |
|---|---|---|---|---|
| | | X X | X X | X |
| ਸਾਰ | ਪਾਰ | ਪਾਧਾਪਾਮਾ | ਰੇਮਾਰੇਮਾ | ਪਾਧਾ |
| ਖੜੀ ਕਿ | ··ਨਾਰੇ | ਕੂਕ ਪੁ······· | ਕਾ··ਆ······· | ਰਾਂ |

| ੧ | ੨ | ੩ ੦ | ੧ | ੨ | ੩ ੦ |
|---|---|---|---|---|---|
| X | X | X੧ | | X X | X X |
| ਪਾਮਾ | ਗਾ | ਰੇਨੀ | ਸਾਰੇ | ਗਾਮਾ | ਗਾਰੇਸਾ |
| ਸਾਈਂ | ਨੂੰ | ਪਈ | ਵਾ······· | ਜਾਂ | ਮਾਰਾਂ |

'ਆ ਸਾਈਂ ਮੈਂ ਤਨ ਮਨ ਵਾਰਾਂ, (ਮੈਂ) ਅਲ ਵਿਲੱਲੀ ਝੱਲੀ ਹਾਂ'–
(ਉਪ੍ਰੋਕਤ ਅਸਥਾਈ ਪਰ ਵਜਾਓ)

<u>ਅੰਤਰਾ–</u>

| ੨ | ੩ | ੦ | ੧ | ੨ ੩ | | ੦ ੧ |
|---|---|---|---|---|---|---|
| ੩ | ੩ | X X | X | X X | ੩ | X X |
| ਸਾ | ਸਾਰ | ਨੀਧਾ | ਪਾਮਾ | ਪਾਧਾਨੀ | ਸਾ | ਨੀਧਾਪਾ |
| ਜੀ | ਤਰ······· | ਸੇ | ਉਡ | ਮਿਲਾਂ | ਪਿ······· | ਆਰੇ |

'ਲੋਚਾਂ ਜਾਵਾਂ ਪਾਰ ਕਿਨਾਰੇ'– (ਅੰਤਰੇ ਪਰ ਹੀ ਵਜਾਓ)

'ਜਾਵਾਂ ਮੈਂ ਕਿਸ ਓਟ ਸਹਾਰੇ, (ਮੈਂ) ਸਿਕਦੀ ਖੜੀ ਇਕੱਲੀ ਹਾਂ'– (ਅਸਥਾਈ ਪਰ ਵਜਾਓ)

ਅੱਗੋਂ ਸਾਰਾ ਗੀਤ ਅੰਤਰੇ ਪਰ ਦੋ ਸਤਰਾਂ ਤੇ ਫਿਰ ਦੋ ਸਤਰਾਂ ਅਸਥਾਈ ਪਰ, ਐਉਂ ਵੰਡ ਕੇ ਵਜਾਓ ।

ਗੀਤ ੨੩– ## ਰਾਜੇ ਸ਼ਿਵਨਾਭ ਦੀ ਰਾਣੀ ਦੀ ਸਿੱਕ।

ਕਜੋਂ ਕੂੰਜ ਕੂਕ ਰਹੀ ਪਯਾਰੀ,
ਪਾਰ ਸਜਨ ਉਰਵਾਰ ਖੜੀ ਮੈਂ, ਤਾਣ ਪਰਾਂ ਦਾ ਹਾਰੀ,
ਸੱਜਨ ਏਸ ਉਰਾਰ ਨ ਆਵੇ, ਹਾਂ ਮੈਂ ਔਗੁਣਿਆਰੀ,
ਕੂਕਾਂ ਤੈਂ ਧਿਰ ਪੌਣ ਸੁਹਾਵੀ, ਕੂਕ ਪੁਚਾ ਦੇ ਪਯਾਰੀ:–
'ਆ ਪ੍ਰੀਤਮ ਸਿਕ ਲਾਹ ਚਿਰੋਕੀ, ਸਦਕੇ ਜਾਵਾਂ ਸਾਰੀ'।

ਗੀਤ ੨੪– ## ਰਾਜੇ ਸ਼ਿਵਨਾਭ ਦੀ ਸਿੱਕ।

ਮੈਂ ਹੋਇਆਂ ਬਲਿਹਾਰੇ,
ਬਿਨ ਵੇਖੇ, ਬਿਨ ਬਚਨ ਸੁਣੇਂ ਦੇ, ਬਿਨ ਪਰਸੇ ਚਰਨਾਰੇ,
ਮੈਂ ਘਾਇਲ ਮੈਂ ਸਦਕੇ ਹੋਯਾਂ, ਮੈਂ ਹੋਇਆਂ ਬਲਿਹਾਰੇ।
ਸੋਇ ਸੁਣੇਂਦਿਆਂ ਖਿੱਚਾਂ ਪਈਆਂ, ਜੀਵਾਂ ਨਾਮ ਅਧਾਰੇ,
ਮਿੱਠਾ ਲੱਗੇ ਨਾਮ ਤੁਸਾਡਾ, ਸਦਕੇ ਜਾਵਾਂ ਵਾਰੇ।
ਯਾਦ ਦਿਲੇ ਵਿਚ ਪੁੜਦੀ ਜਾਂਦੀ, ਲੂੰ ਲੂੰ ਪਯਾ ਝਰਨਾਰੇ।
ਕਦ ਪਰ ਦੇਖਾਂ, ਸ਼ਰਨ ਸਮਾਵਾਂ, ਕਦ ਆਵਨ ਗੁਰ ਪਯਾਰੇ?
ਵਿੱਥ ਦੁਰੇਡੀ, ਪੰਧੋਂ ਟੇਢੀ, ਨਦੀ ਸਮੁੰਦ੍ਰੋਂ ਪਾਰੇ,
ਕੀ ਕਹਿ ਸੱਦਾਂ, ਕਿਵੇਂ ਬੁਲਾਵਾਂ, ਕੀਕੂੰ ਪਹੁੰਚਾਂ ਦ੍ਵਾਰੇ?
ਤਰਸ ਰਿਹਾ ਹਾਂ ਦਰਸ ਖ਼ੈਰ ਨੂੰ, ਝੋਲੀ ਨੈਣ ਖਿਲਾਰੇ।
ਆਵੋ ਸਤਿਗੁਰ! ਆਵੋ ਪਯਾਰੇ! ਆਵੋ ਤਾਰਨ ਹਾਰੇ!
ਚਰਨੀ ਲਾਵੋ, ਚਰਨ ਸਮਾਵੋ, ਦੁੱਖ ਮਿਟਾਵੋ ਸਾਰੇ।
ਬਿਰਦ ਸੰਭਾਰੋ, ਪਤਿਤ ਉਧਾਰੋ, ਆਵੋ ਪ੍ਰਭੁ! ਇਕ ਵਾਰੇ।
ਦਰਸ ਦਿਖਾਵੋ, ਠੰਢਾਂ ਪਾਵੋ, ਆਵੋ ਰੱਬ ਸੁਆਰੇ।
ਮਸਤਕ ਚਰਨ ਕਮਲ ਰਸ ਮਾਣੇ, ਮੁਖ ਲਾਵਾਂ ਰੇਣਾਰੇ,
ਚਰਨ ਛੋਹ ਵਿਚ ਮਗਨ ਹੋਇਕੇ, ਫੇਰ ਨ ਵਿਛੁੜਾਂ ਪਯਾਰੇ।

ਦੋਹਾਂ ਗੀਤਾਂ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਪਹਾੜੀ। ਤਾਰ—੩। ਗਤ—ਤਲਵਾੜਾ। ਮਾਤ੍ਰਾ—੮।

ਲੈ—ਵਿਚਲੇ ਮੇਲ ਦੀ। 'ਆ' ਦਾ ਘਰ— 'ਸਦਕੇ ਜਾਵਾਂ ਸਾਰੀ' ਪਰ ਹੈ।

ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।
(X marks printed above ਮਾ and ਧਾ)

ਅਸਥਾਈ—

| ३ ० १ २ ३ ० १ | २ ३ ० १ | २ ३ ० |
|---|---|---|
| X | X | |
| ਮਾੜ | ਪਾਧਾਪਾਮਾ | ਗਾੜ |
| (ਮੈਂ) ਸਦਕੇ | ਜਾਵਾਂ | ਸਾਰੀ |

ਅੰਤਰਾ ਨੰਬਰ ੧—

| १ | २ ३ ० १ | २ ३ | ० १ | २ ३ ० १ २ |
|---|---|---|---|---|
| X | | | | |
| ਮਾ | ਗਾਰੇੜ | ਸਾਰੇਸਾ | ਸਾਰੇ | ਗਾਰੇਸਾੜ |
| (ਜੀ) | ਕਲੋਂ ਕੂੰਜ | ਕੂਕ | ਰਹੀ | ਪਜਾਰੀ |

ਅੰਤਰਾ ਨੰਬਰ ੨—

| ३ ० | १ २ ३ | ० १ | २ ३ ० | १ २ ३ ० १ २ |
|---|---|---|---|---|
| ਗਾੜ | ਰੇਗਾਪਾ | ਪਾੜ | ਗਾੜ | ਰੇਗਾਰੇਸਾ |
| ਪਾਰ | ਸਜਨ | ਉਰ | ਵਾਰ | ਖੜੀ ਮੈਂ |

'ਤਾਣ ਪਰਾਂ ਦਾ ਹਾਰੀ'— (ਅਸਥਾਈ ਪਰ ਵਜਾਓ)

ਅੱਗੋਂ ਸਾਰਾ ਗੀਤ ਇਸੇ ਤਰ੍ਹਾਂ ਅੰਤਰਾ ਨੰ: ੨ ਫਿਰ ਅਸਥਾਈ ਤੇ ਮਿਲਾਕੇ ਵਜਾਓ।

ਗੀਤ ਨੰ: ੨੪ 'ਰਾਜੇ ਸ਼ਿਵਨਾਭ ਦੀ ਸਿੱਕ' ਵਿਚ ਅਸਥਾਈ ਦੀ ਤੁਕ '(ਮੈਂ) ਸਦਕੇ ਜਾਵਾਂ ਸਾਰੀ' ਦੀ ਥਾਵੇਂ '(ਜੀਓ) ਮੈਂ ਹੋਇਆਂ ਬਲਿਹਾਰੇ' ਇਨ੍ਹਾਂ ਹੀ ਸੁਰਾਂ ਪਰ ਵਜਾਕੇ ਸਾਰਾ ਗੀਤ ਉਪ੍ਰੋਕਤ ਵੰਡ ਅਨੁਸਾਰ ਵਜਾਓ।

## ਗੀਤ ੨੫–ਸੰਗਲਾਦੀਪ ਦੇ ਪੰਡਤ ਦੀ ਅਰਦਾਸ ।

ਤਾਰ ਬਾਬਾ ਨਾਨਕ ! ਮੈਨੂੰ ਕੋਰੜੂ* ਨੂੰ ਤਾਰ ਦੇ ।
ਮਾਰ ਬਾਬਾ ਨਾਨਕ ! ਮੇਰੀ ਚਿੰਜੜੀ† ਨੂੰ ਮਾਰ ਦੇ ।
ਦਾਨ ਬਾਬਾ ਨਾਨਕ ! ਮੈਨੂੰ ਸਿਮਰਨ ਦਾ ਦਾਨ ਦੇ ।
ਮਾਨ ਬਾਬਾ ਨਾਨਕ ! ਮੈਨੂੰ ਚਰਨਾਂ ਦਾ ਮਾਨ ਦੇ ।
ਦੇਹ ਬਾਬਾ ਨਾਨਕ ! ਜੀਅ ਦਾਨ ਮੈਨੂੰ ਦਾਨ ਦੇ ।
ਤੁੱਠ ਬਾਬਾ ਨਾਨਕ ! ਮੈਨੂੰ ਆਤਮਾ ਦਾ ਦਾਨ ਦੇ ।

ਦੋਹਰਾ–

ਸ਼ਰਧਾ ਵਾਲੇ ਤਾਰ ਕੇ ਕੀਤੇ ਨੀ ਭਵ ਪਾਰ ।
ਇਕ ਨਿੰਦਕ ਬੀ ਤਾਰਲੈ ਢੱਠਾ ਆਨ ਜੁ ਦ੍ਵਾਰ ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

---

* ਨਾ ਗਲਨ ਵਾਲੇ, ਪੱਥਰ ਵਤ ਕਰੜੇ ।
† ਚਰਚਾਵਾਦ ਦੀ ਬ੍ਰਿਤੀ ।

ਰਾਗ–ਭੈਰਵੀ। ਤਾਰ–੩। ਗਤ–ਤਲਵਾੜਾ। ਮਾਤ੍ਰਾ–੧੬।
ਲੈ–ਚਲੰਤ। 'ਆ' ਦਾ ਘਰ– 'ਕੋਰੜੂ ਨੂੰ ਤਾਰ ਦੇ' ਪਰ ਹੈ।

X X X X X
ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੨ ੩ ੦ ੧ | ੨ ੩ | ੦ ੧ | ੨ ੩ ੦ | ੧ | ੨ ੩ ੦ ੧ |
|---|---|---|---|---|---|
| X X | | X | X X X | X | |
| ਮਾ ੩ ਗਾ | ਪਾ ੨ | ਮਾ ੨ | ਗਾ ਮਾ ਗਾ | ਰੇ | ਸਾ੨ |
| ਤਾਰ ਬਾਬਾ | ਨਾਨਕ | ਮੈਨੂੰ | ਕੋਰੜੂ | ਨੂੰ | ਤਾਰ ਦੇ |

ਅੰਤਰਾ–

| ੨ ੩ | ੦ ੧ | ੨ ੩ | ੦ ੧ | ੨ ੩ ੦ | ੧ | ੨ ੩ ੦ ੧ |
|---|---|---|---|---|---|---|
| X | X | | X | X X X | | X X |
| ਧਾ੨ | ਧਾ੨ | ਪਾ੨ | ਮਾਪਾ | ਧਾਨੀਧਾ | ਪਾ | ਮਾਪਾਮਾ |
| ਮਾਰ | ਬਾਬਾ | ਨਾਨਕ | ਮਰੀ | ਵਿਜੜੀ | ਨੂੰ | ਮਾਰ ਦੇ |

ਇਸੇ ਤਰ੍ਹਾਂ ਸਾਰਾ ਗੀਤ ਵੰਡਕੇ ਵਜਾਓ ਤੇ ਅੰਤਲੇ ਦੋਹੇ ਨੂੰ ਇਸੇ ਭੈਰਵੀ ਰਾਗ ਵਿਚ ਐਉਂ ਗਾਓ:– (ਪਰ ਜੋੜੀ ਬੰਦ ਕਰ ਦਿਓ)

| X X X X | | | |
|---|---|---|---|
| ਸਾਰੇਗਾਮਾਪਾਧਾਪਾ | ਪਾ੨ | ਪਾ੨ | ਪਾ੩ |
| ਹ | ਸ਼ਰਧਾ | ਵਾਲੇ | ਤਾਰਕੇ |

| | X X X X |
|---|---|
| ਪਾ ੪ | ਧਾਪਾਮਾਗਾਰੇਸਾ |
| ਕੀਤੇ ਨੀ ਭਵ | ਪਾਰ |

| X | X | X | X X X | | X X X |
|---|---|---|---|---|---|
| ਸਾਗਾ੪ | ਮਾ੩ | ਮਾ੨ | ਗਾਮਾਪਾਧਾ | ਪਾ | ਮਾਗਾਰੇਸਾ |
| ਇਕ ਨਿੰਦਕ ਬੀ | ਤਾਰ ਲੈ | ਢੱਠਾ | ਆਨ | ਜੁ | ਦੁਆਰ |

## ਗੀਤ ੨੬ ਸੈਦ ਖ਼ਾਂ ਗੁਰਸਿੱਖੀ ਦੇ ਪ੍ਰਾਪਤ ਆਨੰਦ ਵਿਚ।

ਹੋਵਾਂ ਕੈਦ ਪਿੰਜਰੇ ਤੇਰੇ, ਪਿੰਜਰਾ ਤੂੰ ਨਿਜ ਹੱਥ ਫੜੇਂ।
ਚਾਈ ਫਿਰੇਂ ਤੂੰ ਕੈਦੀ ਅਪਨਾ, ਕੈਦੀ ਖੁਸ਼ ਹੋ ਹੱਸੇ ਖਿੜੇ।
ਵਾਹਵਾ ਕੈਦ ਸੁਭਾਗੀ ਸਹੀਓ ! ਮਿਲੀ ਹਜ਼ੂਰੀ ਕੈਦ ਪਿਆਂ।
ਸਭ ਫਿਕਰਾਨੇ ਪਏ ਸੱਯਾਦ ਨੂੰ, ਕੁੱਛੜ ਰਹਿੰਦੇ ਅਸੀਂ ਚੜ੍ਹੇ !

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਕਾਲੰਗੜਾ । ਤਾਰ ਤੇ ਗਤ—ਦਾਦਰਾ । ਮਾਤ੍ਰਾ—੬ ।

ਲੈ—ਵਿਚਲੇ ਮੇਲ ਦੀ । 'ਆ' ਦਾ ਘਰ—'ਹਥ ਫੜੇਂ' ਪਰ ਹੈ ।

ਸੁਰ ਖਾਸ--ਸਾ ਰੇ ਗਾ ਮਾ ਪਾ ਧਾ ਨੀ । (X ਰੇ, ਗਾ, ਧਾ ਉੱਤੇ)

ਅਸਥਾਈ—

| | ੧ | ੨ | ੧ ੨ |
|---|---|---|---|
| X | X | X | ੧ |
| ਸਾ ਰੇ | ਮਾ ਗਾ | ਸਾ ਰੇ ਸਾ | ਨੀ ਸਾ |
| ਹੋਵਾਂ | ਕੈਦ | ਪਿੰਜਰੇ | ਤੇਰੇ |

ਅੰਤਰਾ ਨੰਬਰ ੧—

| | ੧ | ੨ | ੧ ੨ |
|---|---|---|---|
| X | X | X | X X |
| ਗਾ ਮਾ | ਧਾ ੩ | ਪਾ ਧਾ | ਪਾਮਾਪਾਮਾਗਾ |
| ਪਿੰਜਰਾ | ਤੂੰ ਨਿਜ | ਹੱਥ | ਫੜੇਂ |

ਅੰਤਰਾ ਨੰਬਰ ੨—

| ੧ ੨ | ੧ ੨ | ੧ ੨ | ੧ ੨ |
|---|---|---|---|
| X X X | | X | X X |
| ਮਾਗਾਮਾਧਾ | ਪਾ | ਧਾ ੨ ਪਾ | ਮਾਧਾਪਾ |
| ਚਾਈ ਫਿਰੇਂ | ਤੂੰ | ਕੈਦੀ | ਅਪਨਾ |

'ਕੈਦੀ ਖੁਸ਼ ਹੋ ਹਸੇ ਖਿੜੇ'—(ਅੰਤਰਾ ਨੰਬਰ ੧ ਪਰ ਵਜਾਓ) ।

ਅਗੋਂ ਸਾਰਾ ਗੀਤ ਅੰਤਰਾ ਨੰਬਰ ੨ ਤੇ ਨੰਬਰ ੧ ਪਰ ਮਿਲਾ ਕੇ ਬਜਾਓ ।

## ਗੀਤ ੨੭–ਨਸੀਰਾਂ–ਅਪਣੇ ਪਜਾਰਿਆਂ ਦੇ ਵਿਯੋਗ ਵਿਚ।

ਫੁੱਲ ਖਿੜੇ ਫੁਲਵਾੜੀ ਸਹੀਓ! ਅੰਬ ਸ਼ਗੂਫ਼ੇ ਨਾਲ ਭਰੇ।
ਬੁਲਬੁਲ ਭੌਰੇ ਆਨ ਜੁੜੇ ਹਨ, ਕੋਇਲ ਕੂ ਕੂ ਕੂਕ ਕਰੇ।
ਦੋਵੇਂ ਲਾਲ ਅੱਖ ਦੇ ਤਾਰੇ ਨਜ਼ਰ ਨ ਆਵਣ ਸੁੰਝ ਪਈ,
ਅੰਮੀ ਜਾਇਆ ਵੀਰ ਨ ਦਿੱਸੇ, ਨੈਣੋਂ ਨੀਰ ਅਸਾਰ ਝਰੇ।

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਮਾਂਡ।   ਤਾਲ ਤੇ ਗਤ–ਚੰਚਲ।   ਮਾਤ੍ਰਾ–੧੪।   ਲੈ–ਧੀਮੀ।

'ਆ' ਦਾ ਘਰ– 'ਨਾਲ ਭਰੇ' ਦੇ ਪਿੱਛੋਂ ਹੈ।

X
ਸੁਰ ਖਾਸ-- ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੧ ੨ | ੦ | ੩ | ੧ ੨ | ੦ ੩ |
|---|---|---|---|---|
| ੩ | ੩ | ੩ | | X |
| ਸਾ੨ | ਨੀਰੇ | ਸਾਨੀ | ਧਾਪਾ | ਮਾਪਾਧਾ |
| ਫੁੱਲ | ਖਿੜੇ | ਫੁਲ······ | ····ਵਾੜੀ | ਸਹੀਓ |

ਅੰਤਰਾ ਨੰ: ੧–

| ੧ ੨ | ੦ ੩ | ੧ ੨ ੦ ੩ | ੧ ੨ ੦ ੩ |
|---|---|---|---|
| | X | | X |
| ਪਾਧਾਪਾ | ਮਾਗਾਰੇਸਾ | ਰੇਗਾਰੇਸਾ | ਸਾ੨ ਗਾਮਾ |
| ਅੰਬ | ਸ਼ਗੂਫੇ | ਨਾਲ ਭਰੇ | 'ਅਰੇ ਹਾਂ ਹਾਂ' |

'ਅਜੀ' ਅੰਬ ਸ਼ਗੂਫੇ ਨਾਲ ਭਰੇ।

'ਬੁਲਬੁਲ ਭੌਰੇ ਆਨ ਜੁੜੇ ਹਨ, ਕੋਇਲ ਕੂ ਕੂ ਕੂਕ ਕਰੇ'–(ਉਪ੍ਰੋਕਤ ਅਸਥਾਈ ਤੇ ਅੰਤਰਾ ਨੰ:੧ ਪਰ ਵਜਾਓ)

ਅੰਤਰਾ ਨੰ:੨–

| ੧ ੨ | ੦ ੩ | ੧ | ੨ | ੦ ੩ |
|---|---|---|---|---|
| ੩ | ੩ | | | ੩ |
| ਸਾ੨ | ਸਾ੨ | ਨੀ | ਧਾਨੀ | ਸਾ੨ |
| ਦੋਵੇਂ | ਲਾਲ | ਅੱਖ | ਦੇ | ਤਾਰੇ |

| ੧ ੨ | ੦ ੩ | ੧ ੨ | ੦ ੩ |
|---|---|---|---|
| ੩ | ੩ ੩ ੩ | | ੩ |
| ਰੇ੩ | ਗਾਰੇਸਾ | ਨੀਧਾ | ਨੀਸਾ |
| ਨਜ਼ਰ | ਨ ਆਵਣ | ਸੁੰਦ | ਪਈ |

'ਅੰਮੀ ਜਾਇਆ ਵੀਰ ਨ ਦਿੱਸੇ'– (ਅਸਥਾਈ ਪਰ ਵਜਾਓ)।

ਨੈਣੋਂ ਨੀਰ ਅਸਾਰ ਝਰੇ– (ਅੰਤਰਾ ਨੰ: ੧ ਪਰ ਵਜਾਓ)।

ਗੀਤ ੨੮—

## ਨਸੀਰਾਂ—ਕਲਗੀਧਰ ਜੀ ਦੇ ਪ੍ਰੇਮ ਵਿਚ, ਸੀਸ ਦੇਣ ਵੇਲੇ।

ਸਹੀਓ ਨੀ ਅੱਜ ਫਾਗ ਮਚਜਾ ਜੇ,
ਸੁਹਣੇ 'ਆਪ' ਮਚਾਇਆ।
'ਰੱਤ' ਦਾ ਰੰਗ ਅੱਜ ਉਡੇਗਾ,
ਹੋਰ ਰੰਗ ਨਹੀ ਭਾਇਆ।
'ਸੀਸ' ਕੁਮਕੁਮੇ ਅੱਜ ਚਲਣਗੇ,
ਅਤਰ 'ਉਲਾਦ' ਖਿਲਾਇਆ।
'ਆਪਾ-ਵਾਰ ਗੁਲਾਲ ਉਡੇਗਾ,
ਆਟਾ ਨਹੀਂ ਉਡਾਇਆ।
ਆਓ ਸਹੀਓ! ਰਲ ਹੋਲਾ ਖੇਡੋ,
'ਸ਼ਹੁ' ਖੇਡਣ ਨੂੰ ਆਇਆ!

ਇਸ ਗੀਤ ਦੇ ਵਜਾਉਣ ਦਾ ਚਿਤ੍ਰ ਸਾਹਮਣੇ ਪਾਸੇ ਹੈ ☞

ਰਾਗ–ਸਿੰਧੜਾ ਕਾਫੀ। ਤਾਰ ਤੇ ਗਤ–ਚੰਚਲ। ਮਾਤ੍ਰਾ–੧੪।

ਲੈ–ਧੀਮੀ। 'ਆ' ਦਾ ਘਰ–'ਮਚਜਾ ਜੇ' ਪਰ ਹੈ।

X X X

ਸੁਰ ਖਾਸ–ਸਾ ਰੇ ਗਾ ਗਾ ਮਾ ਪਾ ਧਾ ਨੀ ਨੀ।

ਅਸਥਾਈ–

੧ ੨ ੦ ੩ ੧ ੨ ੦ ੩

X X X X X X

ਸਾ ਰੇ ਗਾ ਮਾ ਪਾ ਨੀਧਾਪਾਮਾਗਾ ਮਾਗਾਰੇ

ਸਹੀਓ ਨੀ ਅਜ ਫਾਗ ਮਚਜਾ ਜੇ

ਅੰਤਰਾ ਨੰਬਰ ੧–

੧ ੨ ੦ ੩ ੧ ੨ ੦ ੩

ੜ X X X

ਸਾ ੨ ਨੀ ਧਾ ਪਾ ਮਾ ਪਾਧਾਨੀਧਾਪਾ

ਸੁਹਣੇ ਆਪ ਮ...... ਚਾਇਆ

ਅੰਤਰਾ ਨੰਬਰ ੨–

੧ ੨ ੦ ੩ ੧ ੨ ੦ ੩ ੧ ੨ ੦ ੩ ੧ ੨ ੦ ੩

ੜ ੜ Xੜ ੜ ੜ ੜ ੜ Xੜ ੜ ੜ X X X ੜ

ਰੇ ੨ ਰੇ ੩ ਗਾਰੇ ਸਾਨੀਸਾਰੇ ਗਾ ਰੇਸਾਨੀਧਾਪਾਮਾ ਪਾਧਾਨੀਸਾ

ਰੱਤੂ ਦਾ ਰੰਗ ਅੱਜ ਉਡੇਗਾ ਹੋਰ ਰੰਗ ਨਹੀਂ ਭਾਇਆ

ਅੰਤਰਾ ਨੰਬਰ ੩–

੧ ੨ ੦ ੩ ੧ ੨ ੦ ੩

X X X ੜ X

ਨੀ ੨ ਨੀ ਧਾ ਪਾ ਧਾ ਨੀ ਸਾ ਨੀ ਧਾ ਪਾ

ਸੀਸ ਕੁਮਕੁਮੇ ਅੱਜ ਚਲਣ ਗੇ

'ਅਤਰ ਉਲਾਦ ਖਿਲਾਇਆ'– (ਅੰਤਰਾ ਨੰਬਰ ੧ ਪਰ ਵਜਾਓ)

ਅੱਗੋਂ ਗੀਤ ਅੰਤਰਾ ਨੰਬਰ ੨, ਤੇ ਫਿਰ ਅੰਤਰਾ ਨੰਬਰ ੩ ਤੇ ਅੰਤਰਾ ਨੰਬਰ ੧ ਪਰ ਵੰਡਕੇ ਵਜਾਓ ਤੇ ਨਾਲੋ ਨਾਲ ਅਸਥਾਈ ਗਾਓ।

## ਗੀਤ ੨੯—ਨਸੀਰਾਂ—ਕਲਗੀਧਰ ਦੀ ਆਪਾਵਾਰ ਤੇ ਨੁਛਾਵਰ।

ਚਲ ਵੇ ਦਿਲਾ ! ਕੱਰ ਸੁਹਣੇ ਦਾ ਲਾਹੀਏ,
ਸਿਰ ਦੇ ਸ਼ੁਕਰ ਮਨਾਈਏ।
ਸਿਰ ਦਾ ਭਾਰ ਗਰਦਨੋਂ ਉਤਰੇ,
ਪੰਡ ਫਿਕਰਾਂ ਦੀ ਲਾਹੀਏ।
ਭੌਰੇ ਵਾਂਗ ਸੁਤੰਤਰ ਹੋਕੇ,
ਕਮਲਾ ਪੁਰ ਨੂੰ ਜਾਈਏ,
ਪਾ ਗੁੰਜਾਰ ਦੁਆਲੇ ਕਮਲਾਂ,
ਸਦਕੇ ਹੋ ਹੋ ਜਾਈਏ।

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਸਿੰਧ ਭੈਰਵੀ।   ਤਾਰ ਤੇ ਗਤ–ਤਲਵਾੜਾ।   ਮਾਤ੍ਰਾ–੮।

ਲੈ–ਵਿਚਲੇ ਮੇਲ ਦੀ।   'ਆ' ਦਾ ਘਰ–'ਸੁਹਣੇ ਦਾ ਲਾਹੀਏ' ਪਰ ਹੈ।

X   X X   X X

ਸੁਰ ਖਾਸ– ਸਾ ਰੇ ਰੇ ਗਾ ਮਾ ਪਾ ਧਾ ਨੀ।

ਅਸਥਾਈ–

੨ ੩ ੦ ੧ ੨ ੩   ੦ ੧   ੨ ੩ ੦ ੧   ੨ ੩ ੦ ੧

X X X X   X X X X   X

ਗਾਮਾਗਾਰੇਸਾ   ਸਾ੨   ਗਾਮਾਗਾਰੇਸਾ   ਰੇਸਾਰੇਗਾ

ਚੱਲ ਵੇ ਦਿਲਾ   ਕੱਰ   ਸੁਹਣੇ ਦਾ   ਲਾਹੀਏ

ਅੰਤਰਾ ਨੰਬਰ ੧–

੨ ੩ ੦   ੧ ੨   ੩ ੦ ੧ ੨   ੩ ੦   ੧   ੨ ੩ ੦ ੧

X   X   X   X   X X X X   X

ਸਾਗਾ   ਮਾਪਾ   ਧਾਪਾਮਾ   ਗਾਮਾਗਾਰੇਸਾਰੇਸਾਰੇਗਾ

ਸਿਰ   ਦੇ   ਸ਼ੁਕਰ   (ਸ਼ੁਕਰ) ਮਨਾਈਏ

ਅੰਤਰਾ ਨੰਬਰ ੨–

੨ ੩ ੦ ੧ ੨ ੩ ੦ ੧ ੨ ੩ ੦   ੧   ੨ ੩ ੦ ੧

X   X   X   X

ਸਾ ਪਾ ੩   ਪਾਧਾਪਾਮਾ   ਪਾਧਾਪਾਮਾ

ਸਿਰ ਦਾ ਭਾਰ   ਗਰਦਨੋਂ   ਉਤਰੇ

'ਪੰਡ ਫਿਕਰਾਂ (ਫਿਕਰਾਂ) ਦੀ ਲਾਹੀਏ'– (ਅੰਤਰਾ ਨੰਬਰ ੧ ਪਰ ਵਜਾਓ)

ਅਗੋਂ ਸਾਰਾ ਗੀਤ ਇਸੇ ਤਰ੍ਹਾਂ ਅੰਤਰਾ ਨੰਬਰ ੨ ਤੇ ਨੰਬਰ ੧ ਪਰ, ਤੁਕਾਂਤ 'ਜਾਈਏ' ਤੋਂ ਪਹਿਲਾ ਪਦ ਦੋ ਵਾਰ ਬੋਲਕੇ ਵਜਾਓ ਤੇ ਨਾਲ ਅਸਥਾਈ ਗਾਂਦੇ ਜਾਓ।

## ਗੀਤ ੩੦– ਪੀਰ ਬੁਧੂਸ਼ਾਹ ਦੀ ਅਰਜ਼ੋਈ।

ਸੁਹਣਿਆਂ ਦੇ ਸੁਲਤਾਨ ਸ਼ਾਹ ਜੀ, ਨਜ਼ਰ ਫਕੀਰਾਂ ਵੱਲ ਕਰੋ ।
ਕੰਗਲਿਆਂ ਦਿਲ-ਸੜਿਆਂ ਉੱਤੇ ਰਹਿਮਤ ਅਪਨੀ ਨਾਲ ਢਰੋ ।
ਇਸ ਦਰਵੇਸ਼ ਨਿਮਾਣੇ ਦਾ ਦਿਲ ਤਰਸੇ ਨਦਰ ਤੁਸਾਡੀ ਨੂੰ,
ਕਾਲੀ ਮਸਤ ਅੱਖ ਤੋਂ ਅਪਨੀ ਦਿਓ ਮਟੱਕਾ ਪੀੜ ਹਰੋ ।
ਜੇ ਕਰ ਚੰਦ ਗੱਪ ਇਹ ਮਾਰੇ:– 'ਤੇਰੇ ਜੇਹਾ ਸੁਹਣਾ ਮੈਂ',
ਮੁਖ ਦਿਖਲਾ ਕੇ ਉਸਨੂੰ ਅਪਨਾ ਸ਼ੋਭਾ ਉਸਦੀ ਸਗਲ ਹਰੋ ।
ਤੂੰ ਹੈਂ ਸਰੂ ਚਾਲ ਜਿਸ ਸੁਹਣੀ, ਬਾਗੋਂ ਇਸ ਦਮ ਆਪ ਟੁਰੋ,
ਦੋ ਸੌ ਪੜਦੇ ਪਾੜ 'ਚੰਦ ਜੀ' ! ਮਜਲਸ ਸਾਡੀ ਆਨ ਵੜੋ ।
ਸ਼ਮਾ, ਗੁਲਾਬ, ਪਤੰਗੇ, ਬੁਲਬੁਲ ਸਾਰੇ ਏਥੇ ਆਨ ਜੁੜੇ,
ਆ ਹੁਣ ਬੇਲੀ ਪਾਸ ਇਕੱਲਿਆਂ, ਦਿਲ ਸਾਡੀ ਤੇ ਰਹਿਮ ਕਰੋ ।
ਦਿਲ ਦੇਚੁਕਿਆਂ ਪਰ ਕੀ ਧੱਕਾ, ਕਦ ਤਕ ਮਿਲਨ ਜੁਦਾਈਆਂ ਜੀ ?
ਰੱਬ ਵਾਸਤੇ ਮਾਰ ਜੁਦਾਈਆਂ ਸਮਾਂ ਬਿਰਦ ਦਾ ਪਾਲ ਵਰੋ ।
ਦੂਤੀ ਦੁਸ਼ਮਨ ਦੀ ਹੁਣ ਲੂਤੀ ਰੱਬ ਵਾਸਤੇ ਸੁਣਨੀ ਨਾਂ,
ਅਪਨਾਏ ਕੰਗਲੇ ਹਾਫ਼ਜ਼ ਨੂੰ ਲੜ ਲਾਓ ਲਜ-ਪਾਲ ਵਰੋ ।*

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

*'ਬੁਧੂ ਸ਼ਾਹ ਦੀ ਅਰਜ਼ੋਈ' ਹਾਫ਼ਜ਼ ਦੀ ਫ਼ਾਰਸੀ ਗ਼ਜ਼ਲ ਸੀ। ਕਵਿ ਹਾਫ਼ਜ਼ ਕ੍ਰਿਤ:– 'ਐ ਖ਼ੁਸਰਵੇ ਖ਼ੂਬਾਂ ਨਜ਼ਰੇ ਸੂਏ ਗਦਾ ਕੁਨ', ਇਹ ਗੀਤ ਉਸ ਗ਼ਜ਼ਲ ਦਾ ਪੰਜਾਬੀ ਅਨੁਵਾਦ ਹੈ। (ਦੇਖੋ ਕਲਗੀਧਰ ਚਮਤਕਾਰ ਪੰਨਾ ੯੨੪ ਐਡਿਸ਼ਨ ਤੀਜੀ)

ਰਾਗ—ਵਡਹੰਸ । ਤਾਲ ਤੇ ਗਤ—ਚੰਚਲ । ਮਾਤ੍ਰਾ—੧੪ ।

ਲੈ—ਵਿਰਲੇ ਮੇਲ ਦੀ । 'ਆ' ਦਾ ਘਰ—'ਵੱਲ ਕਰੋ' ਪਰ ਹੈ ।

ਸੁਰ ਖਾਸ—ਸਾ ਰੇ ਗਾ ਮਾ ਪਾ ਧਾ ਨੀ ਨੀ ।
(ਨੀ ਨੀ ਉੱਤੇ X X)

(ਇਸ ਧਾਰਨਾ ਵਿਚ 'ਮਾ' ਸੁਰ ਉਤਰਿਆ 'ਸਾ' ਸੁਰ ਬਣਾਇਆ ਗਿਆ ਹੈ) ।

ਅਸਥਾਈ—

| ੧ ੨ ੦ | ੩ | ੧ ੨ | ੦ ੩ |
|---|---|---|---|
| X X | | X | X |
| ਮਾ ਪਾ ਮਾਗਾ | ਗਾ ੨ | ਮਾਧਾ | ਧਾਨੀਸਾ |
| ਸੁਹਣਿਆਂ ਦੇ | ਸੁਲ... | ਤਾਨ | ਸ਼ਾਹ ਜੀ |

ਅੰਤਰਾ ਨੰ: ੧—

| ੧ ੨ | ੦ ੩ | ੧ ੨ | ੦ ੩ |
|---|---|---|---|
| X | ੩ X | | X |
| ਨੀ ਧਾ | ਧਾ੨ ਸਾ ਨੀ | ਧਾ੨ | ਪਾ ਮਾ |
| ਨਜ਼ਰ | ਫਕੀਰਾਂ | ਵੱਲ | ਕਰੇ |

'ਕੰਗਲਿਆਂ ਦਿਲ ਸੜਿਆਂ ਉੱਤੇ' (ਅਸਥਾਈ ਪਰ ਵਜਾਓ)
'ਰਹਿਮਤ ਅਪਨੀ ਨਾਲ ਫੇਰੋ' (ਅੰਤਰਾ ਨੰਬਰ ੧ ਪਰ ਵਜਾਓ)

ਅੰਤਰਾ ਨੰ:੨—

| ੧ ੨ ੦ ੩ | ੧ ੨ | ੦ ੩ |
|---|---|---|
| ੩ ੩ | ੩ X | X ੩ |
| ਸਾ ੩ ਸਾ ੨ | ਸਾ ਨੀ ਧਾ | ਧਾ ਨੀ ਸਾ |
| ਇਸ ਦਰਵੇਸ਼ | ਨਿਮਾਣੇ | ਦਾ ਦਿਲ |

'ਤਰਸੇ ਨਦਰ ਤੁਸਾਡੀ ਨੂੰ'—(ਅੰਤਰਾ ਨੰਬਰ ੧ ਪਰ ਵਜਾਓ)
'ਕਾਲੀ ਮਸਤ ਅੱਖ ਤੋਂ ਅਪਣੀ'—(ਅਸਥਾਈ ਪਰ ਵਜਾਓ)
'ਦਿਓ ਮਟੱਕਾ ਪੀੜ ਹਰੋ' (ਅੰਤਰਾ ਨੰਬਰ ੧ ਪਰ ਵਜਾਓ)

ਅੱਗੋਂ ਸਾਰਾ ਗੀਤ ਇਸੇ ਤਰ੍ਹਾਂ ਅੰਤਰਾ ਨੰਬਰ ੨, ਅੰਤਰਾ ਨੰਬਰ ੧ ਤੇ ਅਸਥਾਈ ਪਰ ਵੰਡ ਕੇ ਵਜਾਓ ।

## ਗੀਤ ੩੧– ਸਾਡੀ ਅਰਦਾਸ ਗੁਰ ਚਰਨਾਂ ਵਿਚ ।

ਸੁਹਣਿਆਂ ਦੇ ਸੁਲਤਾਨ ਸ਼ਾਹ ਜੀ! ਦਰਸ਼ਨ ਅਸਾਂ ਦਿਖਾਓ ਜੀ ।
ਇਕ ਝਲਕਾ ਦੇ ਪਾਤਸ਼ਾਹ ਜੀ! ਘਾਇਲ ਅਸਾਂ ਕਰਾਓ ਜੀ ।
ਬੁੱਧੂ ਸ਼ਾਹ ਨਸੀਰਾਂ ਵਿੰਨ੍ਹੇ, ਸਾਨੂੰ ਵਿਨ੍ਹ ਵਿਖਾਓ ਜੀ ।
'ਹੁਸਨ ਵਜੂਦ' ਪਿਆਰੇ ਪ੍ਰੀਤਮ. ਪਿੰਜਰੇ ਅਪਨੇ ਪਾਓ ਜੀ ।
ਸਿੱਕ ਸਿਕੇਂਦਿਆਂ ਦਰ ਢਠਿਆਂ ਨੂੰ ਚਾ ਅਪਨੇ ਲੜ ਲਾਓ ਜੀ ।
ਤੂੰ ਹੈਂ ਸ਼ਮਾ ਸੱਚ ਦੀ ਸੁਹਣੇਂ! ਤੜਪ ਆਪਣੀ ਪਾਓ ਜੀ ।
ਪਰਵਾਨਾ ਕਰ ਲਓ ਆਪਣਾ, ਬਿਸਮਿਲ ਅਸਾਂ ਬਨਾਓ ਜੀ,
ਹੋ ਸ਼ੈਦਾ ਤੈਂ ਦੁਆਲੇ ਘੁੰਮੀਏ, ਸਾਨੂੰ ਘੋਲ ਘੁਮਾਓ ਜੀ ।
ਕਰ ਨੌਛਾਵਰ ਨਾਮ ਆਪ ਤੋਂ, ਅਪਨੇ ਅਸਾਂ ਬਨਾਓ ਜੀ ।
ਹੇ ਵਰਯਾਮ ਕਲਗੀਆਂ ਵਾਲੇ! ਸ਼ਾਕਾ ਇੱਕ ਦਿਖਾਓ ਜੀ ।
ਹੁਸਨ ਵਜੂਦ ਗ਼ਮਜ਼ਿਆਂ ਵਾਲੇ ਕ੍ਰਿਪਾ ਕਟਾਖਜ ਚਲਾਓ ਜੀ ।
ਕਰ ਅਪਨਾ, ਅਪਨੇ–ਨੂੰ ਅਪਨਾ, ਅਪਨਾਓ ਅਪਨਾਓ ਜੀ ।
ਆਓ ਅਜ ਸਰਦਾਰ ਜਗਤ ਦੇ! ਅੱਜ ਆਓ ਅੱਜ ਆਓ ਜੀ !



ਇਸ ਗੀਤ ਦੇ ਵਜਾਉਣ ਦਾ ਚਿਤ੍ਰ ਸਾਹਮਣੇ ਪਾਸੇ ਹੈ ☞

ਰਾਗ—ਬਰਵਾ ਪੀਲੋ। ਤਾਰ—੩। ਗਤ—ਅੱਧੀ ਕਵਾਲੀ,

ਧਾਕ ਧਾਕ ਧੀ ਤਾਕ ਤਾਕ ਤੀ। ਮਾਤ੍ਰਾ—੮।

ਲੈ—ਧੀਮੀ। 'ਆ' ਦਾ ਘਰ—'ਦਿਖਾਓ ਜੀ' ਪਰ ਹੈ।

x x x

ਸੁਰ ਖਾਸ—ਸਾ ਰੇ ਗਾ ਗਾ ਮਾ ਪਾ ਧਾ ਨੀ ਨੀ।

ਅਸਥਾਈ—

| ੨ ੩ | ੦ ੧ | ੨ ੩ | ੦ ੧ | ੨ | ੩ | ੦ ੧ |
|---|---|---|---|---|---|---|
| | ੩ x | x | x ੩ | x | x | |
| ਨੀੜ | ਸਾਨੀਧਾਪਾ | ਧਾਮਾ | ਪਾਧਾਨੀਸਾ | ਨੀਧਾ | ਪਾਮਾ | ਗਾਰੇਸਾ |
| ਸੁਹਣਿਆਂ | ਦੇ ਸੁਲ…… | ਤਾਨ | ਸ਼ਾਹ ਜੀ | ਦਰ…… | ਸ਼ਨ | ਅਸਾਂ |

| ੨ | ੩ ੦ | ੧ |
|---|---|---|
| | x | |
| ਰੇ | ਪਾ ਮਾ | ਗਾ ਰੇ ਗਾ ਸਾ |
| ਦਿ…… | ਖਾਓ | ਜੀ |

ਦੁਬਾਰਾ ਖੂਬਸੂਰਤੀ ਵਾਸਤੇ :—

| ੨ ੩ | ੦ ੧ | ੨ ੩ | ੦ ੧ |
|---|---|---|---|
| x | | x | |
| ਗਾ ੩ | ਰੇ ਸਾ ਰੇ | ਪਾ ਮਾ | ਗਾ ਰੇ ਗਾ ਸਾ |
| ਦਰਸ਼ਨ | ਅਸਾਂ ਦਿ… | ਖਾਓ | ਜੀ |

ਇਕ ਝਲਕਾ ਦੇ ਪਾਤਸ਼ਾਹ ਜੀ…(ਅਸਥਾਈ ਪਰ ਵਜਾਓ)।

ਅੰਤਰਾ—

| ੨ ੩ | ੦ ੧ | ੨ ੩ | ੦ ੧ | ੨ ੩ ੦ | ੧ ੨ ੩ | ੦ ੧ |
|---|---|---|---|---|---|---|
| | | ੩ | ੩ | | ੩ | |
| ਪਾ੨ | ਨੀਧਾਨੀ | ਸਾ੨ | ਸਾ੨ | ਨੀੜ | ਨੀਸਾਨੀ | ਧਾਨੀਪਾ |
| ਬੁੱਧੂ | ਸ਼ਾਹ | ਨਸੀਰਾਂ | ਵਿੰਨ੍ਹੇ | ਸਾਨੂੰ ਵਿੰਨ੍ਹ | ਵਿਖਾਓ | ਜੀ |

'ਹੁਸਨ ਵਜੂਦ ਪਿਆਰੇ ਪ੍ਰੀਤਮ ਪਿੰਜਰੇ ਅਪਨੇ ਪਾਓ ਜੀ'—(ਅਸਥਾਈ ਪਰ ਵਜਾਓ)।

ਅੱਗੋਂ ਸਾਰਾ ਗੀਤ ਇਸੇ ਤਰ੍ਹਾਂ ਅੰਤਰੇ ਤੇ ਅਸਥਾਈ ਪਰ ਮਿਲਾਕੇ ਵਜਾਓ।

## ਗੀਤ ੩੨– ਤੁਹੀਂ ਕਲਗੀਆਂ ਵਾਲਿਆ ਤੁਹੀਂ।

ਆਪਾ ਵਾਰ ਕੇ ਦਿਖਾ ਗਿਆ ਸੁਹਣਾ,
ਵਾਰ ਕੇ ਦਿਖਾ ਗਿਆ ਸੁਹਣਾ,
ਕਿ ਮੋਇਆਂ ਨੂੰ ਜਿੰਦ ਪਾ ਗਿਆ ਤੁਹੀਂ,
ਕਿ ਮੋਇਆਂ ਨੂੰ ਜਿੰਦ ਪਾ ਗਿਆ ਤੁਹੀਂ।

ਸਚ ਤੁਹੀਂ ਕਲਗੀ ਵਾਲਿਆ !-ਸਹੀ, ਵੇ ਚਿੱਟੇ ਚਿੱਟੇ ਬਾਜਾਂ ਵਾਲਿਆ! ਤੁਹੀਂ,
ਵੇ ਨੀਲੇ ਘੋੜੇ ਚੜ੍ਹਨ ਵਾਲਿਆ! ਤੁਹੀਂ, ਵੇ ਤੈਨੂੰ ਮੈਂ ਢੂੰਡੇਂਦੀ ਸੱਜਣਾਂ ! ਤੁਹੀਂ ।੧

ਸਾਨੂੰ ਸਿਕਦਿਆਂ ਨੂੰ ਆਹ ਦਿਨ ਆਯਾ ਕਲਗੀ ਵਾਲਿਆ !
ਸਿਕਦਿਆਂ ਨੂੰ ਆਹ ਦਿਨ ਆਯਾ,
ਕਿ ਮੁਖੜਾ ਦਿਖਾਈ ਜਾਵਣਾਂ, ਤੁਹੀਂ,
ਮੁਖੜਾ ਦਿਖਾਈ ਜਾਵਣਾਂ, ਤੁਹੀਂ!

ਸਚ ਤੁਹੀਂ ਕਲਗੀ ਵਾਲਿਆ ! ਸਹੀ, ਕਿ ਪੁੱਤਰਾਂ ਨੂੰ ਕਿਨ੍ਹੇ ਵਾਰਿਆ ਤੁਹੀਂ,
ਕਿ ਸੇਵਕਾਂ ਨੂੰ ਗੋਦ ਪਾਲਿਆ ? ਤੁਹੀਂ, ਵੇ ਤੈਨੂੰ ਮੈਂ ਢੂੰਡੇਂਦੀ ਸੱਜਣਾਂ ! ਤੁਹੀਂ ।੨

ਸਾਥੋਂ ਸੇਵਾ ਸਰ ਨਾ ਆਈ। ਕਲਗੀ ਵਾਲਿਆ !
ਸੇਵਾ ਸਰ ਨਾ ਆਈ,
ਕਿ ਤੁਸਾਂ ਸਾਥੋਂ ਆਪਾ ਵਾਰਿਆ, ਤੁਹੀਂ,
ਤੁਸਾਂ ਸਾਥੋਂ ਆਪਾ ਵਾਰਿਆ, ਤੁਹੀਂ।

ਸਚ ਤੁਹੀਂ ਕਲਗੀ ਵਾਲਿਆ ! ਸਹੀ, ਵੇ ਚਿੱਟੇ ਚਿੱਟੇ ਬਾਜਾਂ ਵਾਲਿਆ ! ਤੁਹੀਂ
ਵੇ ਨੀਲੇ ਘੋੜੇ ਚੜ੍ਹਨ ਵਾਲਿਆ ! ਤੁਹੀਂ, ਵੇ ਤੈਨੂੰ ਮੈਂ ਢੂੰਡੇਂਦੀ ਸੱਜਣਾਂ ! ਤੁਹੀਂ ।੩

ਸਾਨੂੰ ਆਪੇ ਲੜ ਚਾ ਲਾਈਂ ! ਕਲਗੀ ਵਾਲਿਆ !
ਆਪੇ ਲੜ ਚਾ ਲਾਈਂ !
ਕਿ ਤਾਰਨਹਾਰਾ ਬਿਰਦ ਪਾਲਣਾਂ! ਤੁਹੀਂ,
ਤਾਰਨਹਰਾ ਬਿਰਦ ਪਾਲਣਾਂ ! ਤੁਹੀਂ।

ਸਚ ਤੁਹੀਂ ਕਲਗੀ ਵਾਲਿਆ ! ਸਹੀ, ਵੇ ਚਿੱਟੇ ਚਿੱਟੇ ਬਾਜਾਂ ਵਾਲਿਆ, ਤੁਹੀਂ,
ਵੇ ਨੀਲੇ ਘੋੜੇ ਚੜ੍ਹਨ ਵਾਲਿਆ ਤੁਹੀਂ, ਵੇ ਤੈਨੂੰ ਮੈਂ ਢੂੰਡੇਂਦੀ ਸੱਜਣਾਂ ! ਤੁਹੀਂ ।੪



ਰਾਗ—ਜੋਗ (ਜ਼ਿਲਾ ਮਿਲਿਆ ਹੋਇਆ)। ਤਾਰ—੩। ਗਤ—ਤਲਵਾੜਾ।

ਮਾਤ੍ਰਾ—੮। ਲੈ—ਵਿਚਲੇ ਮੇਲ ਦੀ। 'ਆ' ਦਾ ਘਰ—'ਸੱਜਣਾਂ! ਤੁਹੀਂ' ਪਰ ਹੈ।

ਸੁਰ ਖਾਸ—ਸਾ ਰੇ ਰੇ ਗਾ ਗਾ ਮਾ ਪਾ ਧਾ ਧਾ ਨੀ ਨੀ।

ਅਲਾਪ—
ਮਾਪਾਧਾਨੀਸਾ ਰੇ ਸਾ......ਨੀਧਾਨੀਸਾਨੀਧਾਪਾ...... ਮਾਗਾਰੇਗਾਰੇਸਾ ਸਾਮਾ੨
ਹੇ.................................................. ਆਪਾ.............. ਵਾਰ ਕੇ

ਮਾਪਾਧਾਪਾ ਪਾਧਾਪਾਮਾਪਾਮਾਗਾਰੇਮਾਗਾਰੇਸਾ......
ਦਿਖਾ ਗਿਆ ਸੁਹਣਾਂ..................

{ਇਥੋਂ ਤਕ ਜੋੜੀ ਬੰਦ ਰਖੋ, ਅੱਗੋਂ ਜੋੜੀ ਵਜਾਉਣੀ ਆਰੰਭ ਕਰੋ।

ਅਸਥਾਈ—

| ਸਾਮਾ੨ | ਮਾਪਾਧਾਪਾ | ਮਾਪਾਧਾਪਾ | ਧਾ੪ | ਧਾ | ਪਾਧਾਪਾਮਾਗਾਮਾਪਾਧਾ | ਪਾ |
|---|---|---|---|---|---|---|
| ਵਾਰਕੇ | ਦਿਖਾ ਗਿਆ | ਸੁਹਣਾਂ | ਕਿ ਮੋਇਆਂ | ਨੂੰ | ਜਿੰਦ ਪਾਗਿਆ......... | ਤੁਹੀਂ |

ਅੰਤਰਾ ਨੰ: ੧—

| ਸਾਮਾ੩ | ਮਾਪਾ | ਪਾਮਾਪਾਧਾ | ਪਾ |
|---|---|---|---|
| ਸਚ ਤੁਹੀਂ | ਕਲਗੀ | ਵਾਲਿਆ...... | ਸਹੀ |

ਅੰਤਰਾ ਨੰ: ੨—

| ਸਾਮਾ | ਮਾ੨ | ਮਾ ਪਾ ੩ ਮਾ ਪਾ ਧਾ | ਪਾ |
|---|---|---|---|
| ਵੇ ਚਿੱਟੇ | ਚਿੱਟੇ | ਬਾਜਾਂ ਵਾਲਿਆ......... | ਤੁਹੀਂ |

'ਵੇ ਨੀਲੇ ਘੋੜੇ ਚੜ੍ਹਨ ਵਾਲਿਆ! ਤੁਹੀਂ'—(ਅੰਤਰਾ ਨੰ: ੨ ਪਰ ਵਜਾਓ)।

ਅੰਤਰਾ ਨੰ: ੩—

| ਨੀ੪ | ਨੀਧਾ੨ | ਧਾਪਾਮਾਪਾਧਾ | ਪਾ |
|---|---|---|---|
| ਵੇ ਤੈਨੂੰ ਮੈਂ | ਢੂੰਡੇਂਦੀ | ਸੱਜਣਾਂ...... | ਤੁਹੀਂ |

ਅੱਗੋਂ ਗੀਤ, ਪਹਿਲੇ ਅਲਾਪ ਫਿਰ ਅਸਥਾਈ ਫਿਰ ਅੰਤਰਾ ਨੰ:੧, ਨੰ:੨ ਤੇ ਨੰ:੩ ਪਰ ਇਸੇ ਤਰ੍ਹਾਂ ਵੰਡਕੇ ਵਜਾਓ, ਤੇ ਇਕ ਇਕ ਬੰਦ ਗੀਤ ਦਾ ਗਾ ਕੇ ਖਤਮ ਕਰੋ।

## ਗੀਤ ੩੩– ਅੱਜ ਚੰਦ੍ਰਮਾ ਕੀ ਆਖਦਾ ਹੈ?

ਚਮਕੂੰ ਸਾਰੀ ਮੈਂ ਰਾਤ, ਝਲਕਾਂ ਦਿਊਂ ਚਾਨਣੇ ਵਾਲੀਆਂ,
ਪਾ ਨ ਸੱਕੇ ਗਾ ਝਾਤ ਹਨੇਰਾ ਕਿਸੇ ਪਾਸਿਓਂ ਅੱਜ ਨੂੰ।
ਸੱਚੇ ਚਾਨਣ ਦੀ ਦਾਤ ਪਜਾਰੀ ਹੈ ਅਜ ਜੋਤ ਨੇ ਪ੍ਰਗਟਣਾਂ,
ਧਾਤੂ ਮਿਲਦੀ ਹੈ ਧਾਤ, ਚਾਨਣ ਤਿਵੇਂ ਚਾਨਣਾਂ ਆਦਰੇ,
ਮੇਰਾ ਚਾਨਣ ਰਹਿ ਮਾਤ ਉਸ ਆਤਮਾ ਚਾਨਣੇ ਸਾਮ੍ਹਣੇ,
ਐਪਰ ਏਹੋ ਸੁਗਾਤ ਨਿਮਾਣੇ ਨੇ ਹੈ ਅਰਪਣੀ ਜੋਤ ਨੂੰ
ਜਿੱਕੂੰ ਮੇਟਣ ਨੂੰ 'ਰਾਤ– ਹਿਰਦੇ-ਹਨੇਰੇ' ਨੂੰ ਓ ਆਂਵਦਾ,
ਤਿੱਕੂੰ ਛੱਡਾਂ ਨਾ ਜਾਤ, ਕਿਧਰੇ ਹਨੇਰੇ ਦੀ ਅੱਜ ਰਾਤ ਮੈਂ
ਸੰਝੋਂ ਲੈਕੇ ਪ੍ਰਭਾਤ ਤੱਕ ਚਾਨਣੀ ਰੈਨ ਨੂੰ ਰੱਖਸਾਂ,
ਸੋਚੋ ਸੋਚੋ ਏ ਬਾਤ, ਗੁਰਪੁਰਬ ਦੀ ਰੈਣ ਜਯੋਂ ਚਾਨਣੀ,
ਮੇਟੇ ਹਿਰਦਿਓਂ ਤਾਤ, ਹਿਰਦੇ ਖਿੜੇ ਪ੍ਰੇਮ ਦਾ ਚਾਨਣਾਂ,
ਲੱਖਾਂ ਸੂਰਜ ਚੰਦਾਤ ਦੇ ਨਾ ਸਕਣ ਪ੍ਰੇਮ ਦੀ ਚਾਨਣੀ,
ਏ ਤਾਂ ਸਤਿਗੁਰ ਦੀ ਦਾਤ ਪੈਰੀਂ ਪਵੋ ਅੱਜ ਹੀ, ਮੰਗ ਲੋ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ :–

ਰਾਗ–ਪੀਲੋ*।   ਤਾਲ ਤੇ ਗਤ–ਚੰਚਲ।   ਮਾਤ੍ਰਾ–੧੪।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਵਾਲੀਆਂ' ਪਰ ਹੈ।

X X   X

ਸੁਰ ਖਾਸ–ਸਾ ਰੇ ਗਾ ਮਾ ਪਾ ਧਾ ਨੀ।

੧ ੨   ੦ ੩ ੧ ੨ ੦ ੩   ੧   ੨   ੦   ੩

X   X X   X   X   X   X

| ਗਾ ੨ | ਮਾ੨ ਗਾਰੇ | ਗਾ ੨ | ਗਾਰੇ | ਗਾ ੨ ਰੇ | ਗਾ ਰੇ ਸਾ |
|---|---|---|---|---|---|
| ਚਮਕੂ | ਸਾਰੀ ਮੈਂ ਰਾਤ | ਝਲਕਾਂ | ਦਿਊਂ | ਚਾਨਣੇ | ਵਾਲੀਆਂ |

ਸਾਰੀਆਂ ਤੁਕਾਂ ਇਨ੍ਹਾਂ ਸੁਰਾਂ ਪਰ ਹੀ ਗਾਓ. ਇਸਦਾ ਅਸਥਾਈ ਅੰਤਰਾ ਕੋਈ ਨਹੀਂ।

ਭਰਥਰੀ ਦਾ ਗੀਤ ਗਾਉਣ ਵਾਲੇ ਜਦੋਂ ਆਪਣਾ ਗੀਤ ਖਤਮ ਕਰਨ ਲਗਦੇ ਹਨ ਤਾਂ 'ਹਰੀ' ਪਦ ਲੰਮੀਂ ਬੈਠਵੀਂ ਆਵਾਜ਼ ਵਿਚ ਉਚਾਰਨ ਕਰਦੇ ਹਨ. ਇਸੇ ਤਰ੍ਹਾਂ ਜੇ ਇਸੇ ਗੀਤ ਦੇ ਅਖੀਰ 'ਗੁਰੂ' ਪਦ ਉਚਾਰਨ ਕਰਨਾ ਹੋਵੇ ਤਾਂ 'ਸਾ' ਸੁਰ ਫਿਰ ਵਜਾ ਲੈਣਾ।

* ਇਹ ਗੀਤ ਰਾਗ ਪਹਾੜੀ ਵਿਚ ਬੀ ਗਾਵੀਂਦਾ ਹੈ. ਉਸ ਦੀਆਂ ਸੁਰਾਂ ਇਉਂ ਲਗਦੀਆਂ ਹਨ :–

| ਗਾ ਗਾ | ਗਾ ਰੇ | ਰੇ ਸਾ |
|---|---|---|
| ਚਮਕੂ | ਸਾਰੀ ਮੈਂ | ਰਾਤ |

X   X

| ਗਾ ਮਾ | ਗਾ ਮਾ | ਰੇ ਸਾ ਸਾ | ਰੇ ਰੇ ਰੇ |
|---|---|---|---|
| ਝਲਕਾਂ | ਦਿਊਂ | ਚਾਨਣ | ਵਾਲੀਆਂ |

ਗੀਤ ੩੪–

# ਦੇਜਾ ਦਰਸ਼ਨ ਦਿਦਾਰੇ।

ਦੇ ਜਾ ਦਰਸ਼ਨ ਦਿਦਾਰੇ, ਬੈਠੇ ਤੇਰੇ ਹਾਂ ਦੁਆਰੇ,
ਆਸਾਂ ਕਦ ਦੀਆਂ ਧਾਰੇ, ਕਲਗੀਆਂ ਵਾਲੇ ਪਿਆਰੇ!

ਆ ਜਾ ਆ ਜਾ ਪਿਆਰੇ, ਆ ਜਾ ਰਬ ਦੇ ਸਵਾਰੇ,
ਦੇ ਜਾ ਦਰਸ਼ਨ ਦਿਦਾਰੇ, ਕਲਗੀਆਂ ਵਾਲੇ ਪਿਆਰੇ!

ਤੇਰੇ ਰੰਗ ਰੰਗਾਰੇ ਤਰਸਨ ਨੈਨ ਵਿਚਾਰੇ,
ਸਿੱਕੀਂ ਸਾਲ ਗੁਜ਼ਾਰੇ, ਕਲਗੀਆਂ ਵਾਲੇ ਪਜਾਰੇ!

ਕੂੰਜਾਂ ਮੁੜ ਮੁੜ ਆਈਆਂ, ਨਦੀਆਂ ਪਰਤ ਪਰਤਾਈਆਂ,
ਤੂੰ ਭੀ ਮੋੜ ਮੁਹਾਰੇ, ਕਲਗੀਆਂ ਵਾਲੇ ਪਿਆਰੇ!

ਬਾਗੀਂ ਬੁਲਬੁਲ ਬੋਲੇ, ਬ੍ਰਿਹੋਂ ਦਿਲਾਂ ਨੂੰ ਝੰਝੋਲੇ,
ਤੀਰ ਅਣਿਯਾਲੇ ਮਾਰੇ, ਕਲਗੀਆਂ ਵਾਲੇ ਪਜਾਰੇ!

ਅੰਦਰ ਧੋ ਵੇ ਬਨਾਯਾ ਤੇਰਾ ਨਾਮ ਵਿਛਾਯਾ,
ਉਠਦੇ ਯਾਦ ਹੁਲਾਰੇ ਕਲਗੀਆਂ ਵਾਲੇ ਪਿਆਰੇ!

ਤੂੰ ਮੁੜ ਫੇਰਾ ਨ ਪਾਯਾ, ਚਰਨੀਂ ਆ ਨ ਲਗਾਇਆ
ਬਿਰਹੋਂ ਚੁਭਣ ਕਟਾਰੇ, ਕਲਗੀਆਂ ਵਾਲੇ ਪਜਾਰੇ!

ਖ਼ੈਰ ਦਰਸ਼ਨ ਦੀ ਪਾਈਂ ਨੈਣੀਂ ਆ ਕੇ ਸਮਾਈਂ
ਕਰਦੇ ਠੰਢ ਠੰਢਾਰੇ, ਕਲਗੀਆਂ ਵਾਲੇ ਪਜਾਰੇ!

ਸਿਕਦਜਾਂ ਉਮਰਾ ਹੈ ਬੀਤੀ ਤੂੰ ਆ ਸਾਰ ਨ ਲੀਤੀ,
ਔਗੁਣ ਮੇਰੇ ਨੀ ਸਾਰੇ ਕਲਗੀਆਂ ਵਾਲੇ ਪਜਾਰੇ!

ਵਾਂਗੂੰ ਕੂੰਜ ਕੁਰਲਾਵਾਂ 'ਕੋਇਲ ਕੂਕਾਂ' ਮੈਂ ਪਾਵਾਂ
ਰੋਵਾਂ ਖੜੀਓ ਦੁਆਰੇ ਕਲਗੀਆਂ ਵਾਲੇ ਪਜਾਰੇ!

ਚਾਤ੍ਰਿਕ ਵਾਂਗ ਉਦਾਸੀ ਬਨ ਬਨ ਫਿਰਾਂ ਮੈਂ ਪਿਆਸੀ,
ਮੇਰੇ ਭਾਗ ਨਿਆਰੇ, ਕਲਗੀਆਂ ਵਾਲੇ ਪਜਾਰੇ!

ਰੁਣ ਝੁਣ ਮੀਹਾਂ ਨੇ ਲਾਈ ਮੇਘਾਂ ਵਾਙੂ ਤੂੰ ਆਈਂ,
ਸਿਕਦੀ ਅਰਜ਼ ਗੁਜ਼ਾਰੇ, ਕਲਗੀਆਂ ਵਾਲੇ ਪਜਾਰੇ!

ਆਜਾ ਆਜਾ ਗੁਸਾਈਂ! ਆਜਾ ਅਰਸ਼ਾਂ ਦੇ ਸਾਈਂ
ਆਜਾ ਹਬ ਦੇ ਸੁਆਰੇ! ਕਲਗੀਆਂ ਵਾਲੇ ਪਜਾਰੇ!

ਸਾਨੂੰ ਸਾਰ ਨ ਕੋਈ, ਕਿਧਰੇ ਮਿਲਦੀ ਨ ਢੋਈ,
ਅਪਨਾ ਬਿਰਦ ਵਿਚਾਰੇਂ ਕਲਗੀਆਂ ਵਾਲੇ ਪਜਾਰੇ !
ਅੱਡੀ ਝੋਲੀ ਤਕਾਈਂ, ਖ਼ੈਰ ਦਰਸ਼ਨ ਦੀ ਪਾਈਂ
ਦੇ ਕੇ ਸੁਹਣੇ ਦੀਦਾਰੇ ਕਲਗੀਆਂ ਵਾਲੇ ਪਜਾਰੇ !
ਆਜਾ ਆਜਾ ਪਿਆਰੇ, ਦੇ ਜਾ ਦਰਸ਼ਨ ਦਿਦਾਰੇ
ਸਿਕਦੇ ਨੈਣ ਵਿਚਾਰੇ ਕਲਗੀਆਂ ਵਾਲੇ ਪਜਾਰੇ !

---

ਰਾਗ—ਕਲੰਗੜਾ। ਤਾਲ—੩। ਗਤ—ਤਲਵਾੜਾ। ਮਾਤ੍ਰਾ—੮।
ਲੈ—ਵਿਚਲੇ ਮੇਲ ਦੀ। 'ਆ' ਦਾ ਘਰ—'ਦੁਆਰੇ' ਪਰ ਹੈ।

X X X
ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ—

੦ ੧ ੨ ੩ ੦ ੧ ੨ ੩
X X X X
ਸਾਰੇ ਗਾ੨ ਗਾ੨ ਮਾ ਗਾ੨ ਗਾਮਾਗਾ ਗਾ ਰੇ ਸਾ
ਦੇਜਾ ਦਰਸ਼ਨ ਦਿਦਾਰੇ ਬੈਠੇ ਤੇਰੇ ਹਾਂ ਦੁਆਰੇ

੦ ੧ ੨ ੩ ੦ ੧ ੨ ੩
X X X X X X X
ਗਾਮਾ ਪਾਧਾਪਾਧਾ ਮਾਪਾਮਾ ਗਾ੩ ਮਾਗਾ੨ ਰੇਸਾ
ਆਸਾਂ ਕਦ ਦੀਆਂ ਧਾਰੇ ਕਲਗੀਆਂ ਵਾਲੇ ਪਿ……ਆਰੇ

ਅੰਤਰਾ—

੦ ੧ ੨ ੩ ੦ ੧ ੨ ੩
X X X X X X X
ਗਾਮਾ ਧਾ੨ ਧਾ੩ ਧਾ੨ ਧਾ ਪਾ ਮਾਪਾਮਾ
ਆਜਾ ਆਜਾ ਪਿਆਰੇ ਆਜਾ ਰਬ ਦੇ ਸਵਾਰੇ

੦ ੧ ੨ ੩
X X X X
ਗਾਮਾ ਧਾ ਪਾ ਮਾਪਾਮਾ
ਦੇਜਾ ਦਰਸ਼ਨ ਦਿਦਾਰੇ ਕਲਗੀਆਂ ਵਾਲੇ………

ਅੱਗੋਂ ਸਾਰਾ ਗੀਤ ਇਸੇ ਤਰ੍ਹਾਂ ਅਸਥਾਈ ਅੰਤਰਾ ਪਰ ਵੰਡ ਕੇ ਵਜਾਓ।

ਗੀਤ ੩੫—

# ਜਮੁਨਾ ਤੇ ਰਾਹੀ।

ਰਾਹੀ—ਜਮੁਨਾਂ ਨੀਂ ਤੂੰ ਸੁਹਣੀਏ ਜਮੁਨਾਂ! ਤੇਰੀ ਨੈਂ ਵਿਚ ਸ਼ੋਖ਼ ਹੁਲਾਰੇ।
ਉਮੰਡ ਉਮੰਡ ਤੂੰ ਟੁਰਨੀਏਂ ਜਮੁਨਾਂ! ਤੇਰੇ ਤੌਰ ਬਦਲ ਗਏ ਸਾਰੇ।
ਪੈਰ ਟਿਕਾਵੇਂ ਤੂੰ ਹੇਠ ਨ ਜਮੁਨਾਂ! ਤੇਰਾ ਜੋਬਨ ਠਾਠਾਂ ਮਾਰੇ।
ਭਾਗ ਸੁਲੱਖੀ ਤੂੰ ਜਮੁਨਾਂ! ਦਿਸੀਵੇਂ ਕਿਵੇਂ ਕੱਪਰ ਪੈਣ ਕਰਾਰੇ?

ਜਮੁਨਾਂ-ਰਾਹੀਆ! ਵੇ ਤੂੰ ਸੁਹਣਿਆਂ ਰਾਹੀਆ! ਤੇਰੇ ਲਗਦੇ ਬੈਨ ਪਿਆਰੇ।
ਰਾਹੀਆ ਵੇ! ਮਿਰੀ ਅਰਜ਼ ਸੁਣੀਂ ਵੇ ਤੇਰੇ ਨੈਨ ਚਮਕਦੇ ਤਾਰੇ।
ਅਰਸ਼ ਕੁਰਸ਼ ਦਾ ਹੈ ਨੂਰ ਵੇ ਰਾਹੀਆ! ਜਿਹਦੇ ਭੈ ਵਿਚ ਮੰਡਲ ਸਾਰੇ।
ਨੂਰ ਜਿਹਦੇ ਤੋਂ ਹੈ ਸੂਰਜ ਚਮਕੇ ਜਿਸਤੋਂ ਰੌਸ਼ਨ ਚੰਦ ਤੇ ਤਾਰੇ।
'ਚਰਨ-ਧੋਇ' ਜਿਸਤੁ ਬਿਜਲੀ ਬਣੀ ਹੈ ਜਿਸਦੇ ਤੇਜ ਤੋਂ ਤੇਜ ਪਸਾਰੇ।
ਨੈਣਾਂ ਤੁੰ ਜਿਸਦੇ ਜਾਗੇ ਨਿ ਨੈਣਾਂ ਅਜ ਆਵੇਗਾ ਮੇਰੇ ਕਿਨਾਰੇ।
ਏਥੇ ਟਿਕਾਊ ਪੈਰ ਵੇ ਰਾਹੀਆ! ਜਿਸ ਫੇਰਿਆਂ ਫਿਰਦੇ ਨੇ ਸਾਰੇ।
ਪਾਉਂਟਾ ਰਚੇਗਾ ਥਾਉਂ ਵੇ ਰਾਹੀਆ! ਏਥੇ ਚੋਜ ਕਰੇਗਾ ਪਜਾਰੇ।
ਮਾਣੂ ਆਨ ਨਿਮਾਣੀ ਨੂੰ ਏਥੇ ਮੇਰੀ ਨੈਂ ਵਿਚ ਤਾਹਜੋਂ ਹੁਲਾਰੇ।
ਮੰਗਲ ਖੁਸ਼ੀਆਂ ਤੇ ਚਾਉ ਵੇ ਰਾਹੀਆ! ਮੈਨੂੰ ਬਣਦੇ ਨੀ ਚਾਉ ਮਲ੍ਹਾਰੇ।
ਦੇਈਂ ਅਸੀਸ ਏ ਮੈਨੂੰ ਵੇ ਰਾਹੀਆ! ਹੋਣ ਤੈਨੂੰ ਬੀ ਦਰਸ ਦਿਦਾਰੇ:—
ਦ੍ਵਾਰੇ ਆਯਾ ਪਿਯ ਵਿਛੁੜੇ ਨ ਰਾਹੀਆ! ਹਾਂ ਵਿਛੁੜੇ ਨ ਆਯਾ ਦੁਆਰੇ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਜ਼ਿਲਾ। ਤਾਲ–੩। ਗਤ–ਤਲਵਾੜਾ। ਮਾਤ੍ਰਾ–੮।

ਲੇ–ਵਿਚਲੇ ਮੇਲ ਦੀ। 'ਆ' ਦਾ ਘਰ–'ਹੁਲਾਰੇ (ਜਮਨਾਂ') ਪਰ ਹੈ।

X X X
ਸੁਰ ਖਾਸ–ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

੦ ੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩

X X X X

| ਰੇ ਗਾ | ਰੇ | ਰੇ ਗਾ | ਸਾ ੨ | ਸਾ ੨ ਰੇ ਸਾ | ਰੇ ਮਾ ਗਾ |
|---|---|---|---|---|---|
| ਤੇਰੀ | ਨੈ | ਵਿਚ | ਸ਼ੋਖ਼ | ਹੁਲਾਰੇ | ਜਮਨਾਂ! |

ਅੰਤਰਾ–

੩ ੦ ੧ ੨ ੩ ੦ ੧ ੨ ੩ ੦ ੧ ੨ ੩

X X X

| ਪਾ ੨ | ਪਾ ਮਾ | ਪਾ ਧਾ ਨੀ | ਧਾ ਪਾ ਮਾ |
|---|---|---|---|
| ਜਮੁਨਾਂ | ਨੀ ਤੂੰ | ਸੁਹਣੀਏਂ | ਜਮੁਨਾਂ! |

'ਉਮੰਡ ਉਮੰਡ ਤੂੰ ਟੁਰਨੀਏਂ ਜਮੁਨਾਂ'–(ਅੰਤਰੇ ਪਰ ਵਜਾਓ)।

'ਤੇਰੇ ਤੌਰ ਬਦਲ ਗਏ ਸਾਰੇ (ਜਮੁਨਾਂ!)'–(ਅਸਥਾਈ ਪਰ ਵਜਾਓ)।

ਬਾਕੀ ਗੀਤ ਸਾਰਾ ਇਸੇ ਤਰ੍ਹਾਂ ਅੰਤਰਾ ਅਸਥਾਈ ਪਰ ਵੰਡਕੇ ਵਜਾਓ। ਅਸਥਾਈ ਦੇ ਅਖੀਰ ਹਰ ਵਾਰ 'ਜਮੁਨਾਂ' ਪਦ ਵਧਾ ਲੈਣਾ ਹੈ ਤੇ ਗੀਤ ਦੇ ਹੇਠਲੇ ਹਿੱਸੇ ਵਿਚ 'ਜਮੁਨਾਂ' ਦੀ ਥਾਵੇਂ 'ਰਾਹੀਆ' ਪਦ ਵਧਾਉਣਾ ਹੈ।

## ਗੀਤ ੩੬– ਮੇਹਰਾਂ ਦੇ ਸਾਈਂ ਸਤਿਗੁਰ ਨਾਨਕ ਦੇਵ ਜੀ ਦਾ ਸ੍ਵਾਗਤ ਸਿਹਰਾ।

ਇਕ ਸਯਾਮ ਘਟਾ ਛਾਈ, ਓਦਾਸ ਨਜ਼ਰ ਆਈ,
ਹਾਂ ਸਹਿਮ ਪਿਆ ਬਰਸੇ, ਝੜ ਛਾਇ ਝੜੀ ਲਾਈ।
ਸਤ ਰੰਗ ਤੁਸੀਂ ਚਮਕੇ, ਇਕ ਪੀਂਘ ਤੁਸਾਂ ਪਾਈ,
ਵਾ ਦਮਕ ਪਈ ਕਾਲਕ ਮਿਟ ਨਾਲ ਗਈ ਕਾਈ। ੧.

ਇਕ ਤੇਲ ਪਈ ਬੱਤੀ, ਇਕ ਬੁਝੇ ਪਏ ਦੀਵੇ,
ਨਹੀਂ ਰਤੀ ਰਹੀ ਰੌਣਕ, ਦਿਲ ਝਵੀਂ ਰਹੀ ਛਾਈ।
ਤੁਸੀ ਕਿਵ ਕਿਤੋਂ ਆਏ ਬਲਦੇ ਬਲਦੇ ਸ਼ੁਅਲੇ!
ਗਲ ਲੱਗ ਗਏ ਆਕੇ, ਬੁਲ੍ਹ ਚੁੰਮ ਲਏ ਧਾਈ।
ਛੁਹ ਕਿਵ ਦਈ ਨੂਰੀ, 'ਨਿਘ-ਜਿੰਦ' ਕਿਵੇਂ ਭਰਕੇ?
ਹਾਂ ਚਲੇ ਗਏ ਲਗਕੇ, ਪਰ ਫੇਰ ਰਹੇ ਛਾਈ।
ਹਾਂ 'ਨੂਰ-ਭਬਾਕਾ' ਏ, ਵਾਹ 'ਜੀਵਨ-ਝਾਕਾ' ਏ,
ਵਾਹ ਬੁਝਿਆਂ ਬਾਲ ਗਏ, ਕੁਈ ਜਿੰਦ ਨਵੀਂ ਪਾਈ। ੨.

ਕਈ ਢੇਰ ਲੱਗੇ ਲਕੜੀ, ਨਾਂ ਤੁਲ ਸਕਦੇ ਤਕੜੀ,
ਜਯੋਂ ਸੈਲ ਪਏ ਮੁਰਦੇ, 'ਜਿੰਦ-ਨਿੱਘ' ਨਹੀਂ ਰਾਈ,
ਆ ਕੜਕ ਪਈ ਬਿਜਲੀ, ਛੁਹ ਲੱਗ ਗਈ ਰੰਗਲੀ,
ਭਾ ਚਮਕ ਪਈ ਨੂਰੀ, ਬਲ ਜਿੰਦ ਉਠੀ ਸ੍ਵਾਈ। ੩.

ਹਾਂ, ਰਾਤ ਅਨ੍ਹੇਰਾ ਏ, ਜਿਨ ਘੇਰ ਲਈ ਧਰਤੀ,
ਪੈ ਰਹੀ ਉਦਾਸੀ ਏ, ਛਾ ਰਹੀ ਇ ਉਦਰਾਈ।
ਬਨ ਸੂਰਜ ਆਏ ਹੋ, 'ਛੁਹ-ਚਾਨਣ' ਲਯਾਏ ਹੋ,
ਇਕ 'ਚਾਨਣ-ਧੱਕਾ' ਹੋ, ਆ 'ਨੂਰ-ਝਮਕ' ਲਾਈ।
ਹਾਂ ਮੌਤ ਮਰਾਈ ਜੇ, 'ਜਿੰਦ-ਨੂਰ' ਵਸਾਇਆ ਜੇ,
ਇਕ ਪਲਕ ਨ ਲੱਗੀਏ, ਹਾਂ, ਇਹੋ ਬਿਰਦ ਸਾਈਂ। ੪.

ਫੁਲ ਪੱਤ ਝੜੇ ਸਾਰੇ, ਛਾ ਸੁੰਵ ਰਹੀ ਡਾਲੀ,
ਦਿਲਗੀਰ ਬਣੀ ਰੰਗਤ, ਮੂੰਹ ਪਸਰ ਰਹੀ ਝਾਂਈ।
ਹੁ ਬਸੰਤ ਤੁਸੀਂ ਆਏ, ਚੁਪ ਲੰਘ ਗਏ ਅੰਦਰ,
'ਜਿੰਦ-ਨਿਘ' ਭਰੀ ਸਾਰੇ, ਝਰਨਾਟ ਨਵੀਂ ਪਾਈ।

'ਖਿੜ-ਚਟਕ' ਠੁਮੱਕਾ ਦੇ ਅਖ ਖੋਲ ਦਈ ਮੀਟੀ,
ਭਰ ਝੋਲ ਸ਼ਗੂਫ਼ੇ ਦੇ, 'ਲੁਟ-ਹਾਸਜ' ਤੁਸਾਂ ਲਾਈ।
ਵਾਹ ਮੁਇਆਂ ਜਿਵਾਂਦੇ ਹੋ, ਵਾਹ ਜ਼ਿੰਦੜੀ ਪਾਂਦੇ ਹੋ,
ਵਾਹ ਨੂਰ ਵਸਾਂਦੇ ਹੋ, 'ਛੁਹ-ਜਾਨ' ਤੁਸਾਂ ਜਾਈ*। ੫.

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਇਸ ਪ੍ਰਕਾਰ ਹੈ ☞

ਰਾਗ—ਭੀਮ ਪਲਾਸ। ਤਾਲ—੩। ਗਤ—ਕਵਾਲੀ। ਮਾਤ੍ਰਾ—੮।
ਲੈ—ਧੀਮੀ। 'ਆ' ਦਾ ਘਰ— 'ਨਜ਼ਰ ਆਈ' ਪਰ ਹੈ।

X X X
ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ—

| | ੦ ੧ | | ੨ ੩ | ੦ ੧ | ੨ | ੩ |
|---|---|---|---|---|---|---|
| X | X X | X੧ | X | X X X | X | X |
| ਪਾਮਾ | ਪਾਮਾਗਾਰੇਸਾ | ਰੇ ਨੀ | ਸਾਮਾ | ਮਾਗਾਮਾ | ਪਾਮਾ | ਗਾਰੇਸਾ |
| ਇਕ | ਸ਼ਜਾਮ | ਘਟਾ | ਛਾਈ | ਓਦਾਸ | ਨਜ਼ਰ | ਆਈ |

ਹਾਂ ਸਹਿਮ ਪਿਆ ਬਰਸੇ, ਝੜ ਛਾਇ ਝੜੀ ਲਾਈ'— (ਅਸਥਾਈ ਪਰ ਵਜਾਓ)

ਅੰਤਰਾ—

| ੦ ੧ | ੨ ੩ | | ੦ | ੧ | ੨ | ੩ |
|---|---|---|---|---|---|---|
| X X | X | | X | X | X | X |
| ਨੀਤ੍ਰਨੀ | ਧਾਮਾ | ਪਾਸਾ | ਨੀਤ੍ਰ | ਧਾਮਾ | ਪਾਧਾਨੀਧਾਪਾ | ਗਾਰੇਸਾ |
| ਸਤ ਰੰਗ | ਤੁਸੀਂ | ਚਮਕੇ | ਇਕ ਪੀਂਘ | ਤੁਸਾਂ | ਪਾਈ | ਹਾਂ...... |

'ਵਾ ਦਮਕ ਪਈ ਕਾਲਕ ਮਿਟ ਨਾਲ ਗਈ ਕਾਈ'— (ਅਸਥਾਈ ਪਰ ਵਜਾਓ)
ਅੱਗੋਂ ਸਾਰਾ ਗੀਤ ਅੰਤਰਾ ਅਸਥਾਈ ਪਰ ਮਿਲਾ ਕੇ ਵਜਾਓ।

*ਜਾਨ ਪਾ ਦੇਣ ਵਾਲੀ ਛੁਹ ਤੁਸਾਂ ਤੋਂ ਉਤਪਤ ਹੋਈ ਹੈ।

## ਗੀਤ ੩੭– ਕਲਗੀਧਰ ਰੂਪ ਮੋਹਿਆ ਦਿਲ।

ਨਾਂ ਪਰਚੇਗਾ ਏ ਦਿਲ ਮੇਰਾ ਨ ਲੱਗੇਗਾ ਕਿਸੇ ਕਾਰੇ,
ਨਾਂ ਭੁੱਲੇਗਾ ਫਬਨ ਬਾਂਕੀ ਨ ਵਿਸਰੂ ਰੂਪ ਓ ਨਜ਼ਾਰੇ,
ਜੁ ਤੱਕੇ ਰਾਤ ਭਿੰਨੀ ਨੂੰ, ਜੁ ਨੈਣੀਂ ਅਰਸ਼ ਤੋਂ ਆਏ,
ਜੁ ਨੈਣੋਂ ਕਾਲਜੇ ਲੱਥੇ, ਤੇ ਲੂੰ ਲੂੰ ਜਾ ਵਸੇ ਪਜ਼ਾਰੇ,
ਜੁ ਛੇੜਨ ਲਹਿਰ ਪਿਆਰਾਂ ਦੀ ਪਰੀਤਾਂ ਦੀ ਖਿਰਨ ਛੇੜਨ,
ਜੁ ਮਾਰਨ ਖਿੱਚ ਕਟਕਾਂ ਦੀ ਹਿਲੋਰੇ ਦੇਣ ਹਿਤ ਵਾਰੇ,
ਕਸਕ ਮਾਰਨ ਓ ਦਰਦਾਂ ਦੀ, ਓ ਲੱਗੇ ਦਰਦ ਹੈ ਪਜ਼ਾਰੀ,
ਰਖੇ ਘਾਇਲ ਕਲੇਜੇ ਨੂੰ ਸੁਖਾਂ ਦੀ ਚੀਸ ਫਿਰ ਮਾਰੇ,
ਓ ਨੈਣੀ ਨੀਰ ਭਰ ਲਜਾਵਨ ਉਛਾਲਨ ਵਲਵਲੇ ਦੇ ਦੇ
ਓ ਲੂੰ ਕੰਡੇ ਕਰੀ ਰੱਖਣ ਤੇ ਗਦ ਗਦ ਕੰਠ ਦਿਲਹਾਰੇ,
ਓ ਭੁੱਲਣ ਰੂਪ ਕਦ ਬਾਂਕੇ ਓ ਉਹਲੇ ਹੋਣ ਕਦ ਪਜ਼ਾਰੇ,
ਓ ਰੱਖਣ ਖਿੱਚ ਅਪਨੇ ਵਿਚ ਤੇ ਦੇਂਦੇ ਪਜ਼ਾਰ ਦੀਦਾਰੇ,
ਓ ਕਲਗ਼ੀ ਨੋਕ ਚੁਭਦੀ ਹੈ, ਕਲੇਜੇ ਕਸਕਦੀ ਧਸਦੀ
ਕਿਵੇਂ ਭੁੱਲੇ ਕੁਈ ਉਸਨੂੰ, ਤੇ ਪਰਚੇ ਲੋਕ ਪਰਚਾਰੇ।
ਨ ਪਰਚਾਵੋ ਅਸਾਂ ਤਾਈਂ ਨ ਪਰਚਾਵੋ ਨ ਪਰਚਾਵੋ,
ਨ ਪਰਚੇਗਾ ਏ ਦਿਲ ਮੁੱਠਾ ਨ ਲੱਗੇਗਾ ਕਿਸੇ ਕਾਰੇ।

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਜ਼ਿਲਾ। ਤਾਰ—੩। ਗਤ—ਤਲਵਾੜਾ। ਮਾਤ੍ਰਾ—੮।

ਲੈ—ਵਿਚਲੇ ਮੇਲ ਦੀ। 'ਆ' ਦਾ ਘਰ—'ਕਿਸੇ ਕਾਰੇ' ਪਰ ਹੈ।

X X X
ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ—

੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦
X X १x१ १ १ X
ਸਾ ਰੇਪਾ ਪਾ ਮਾਗਾਰੇਸਾ ਨੀਧਾਪਾ ਧਾਸਾ ਗਾਸਾ ਰੇ
ਨਾ ਪਰਚੇ ਗਾ ਏ ਦਿਲ ਮੇਰਾ ਨਾ ਲੱਗੇਗਾ ਕਿਸੇ ਕਾਰੇ

'ਨਾ ਭੁੱਲੇਗਾ ਫਬਨ ਬਾਂਕੀ ਨ ਵਿਸਰੂ ਰੂਪ ਓ ਨਜ਼ਾਰੇ'— (ਅਸਥਾਈ ਪਰ ਵਜਾਓ)

ਅੰਤਰਾ—

੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦
X X X X X X
ਸਾਰੇਰ ਮਾਰ ਮਾਰਪਾ ਮਾ ਪਾਧਾਨੀ ਧਾਪਾ ਮਾਗਾਰੇ
ਜੁ ਤੱਕੇ ਗਤਿ ਭਿੰਨੀ ਨੂੰ ਜੁ ਨੈਣੀ ਅਰਸ਼ ਤੋਂ ਆਏ

'ਜੁ ਨੈਣੋਂ ਕਾਲਜੇ ਲੱਥੇ, ਤੇ ਲੂੰ ਲੂੰ ਜਾ ਵਸੇ ਪਜ਼ਾਰੇ'—(ਅਸਥਾਈ ਪਰ ਵਜਾਓ)।

ਅੱਗੋਂ ਸਾਰਾ ਗੀਤ ਇਸੇ ਤਰ੍ਹਾਂ ਅੰਤਰਾ ਅਸਥਾਈ ਪਰ ਵੰਡ ਕੇ ਵਜਾਓ।

## ਗੀਤ ੩੯—ਮੀਰ ਸ਼ਿਕਾਰ ਦਾ ਸ੍ਰੀ ਕਲਗੀਧਰ ਜੀ ਨਾਲ ਪ੍ਰੇਮ।

ਹੋ ਗਿਆ ਰਾਜਾ ਜੀ! ਮੈਨੂੰ ਪ੍ਰੇਮ ਗੁਰ ਦਾ ਹੋਗਿਆ।
ਪ੍ਰੇਮ ਮੈਂ ਹਾਂ ਹੋ ਗਿਆ, ਹੈ ਫਰਕ ਸਾਰਾ ਖੋ ਗਿਆ।
ਵੱਸ ਮੇਰੇ ਹੋਂਵਦਾ ਮੈਂ ਪ੍ਰੇਮ ਬਾਹਰ ਮਾਰਦਾ,
ਦੇਖਦਾ ਜੇ ਦੂਸਰਾ, ਨਾਂ ਸੀਸ ਰਾਜਾ! ਹਾਰਦਾ।
ਇਸ ਲਈ ਨਾ ਪ੍ਰੇਮ ਕਰਦਾ ਜਗਤ ਸੰਵਰੇ ਕੀਤਿਆਂ,
ਇਸ ਲਈ ਕਿ ਰਹਿ ਨ ਸਕਦਾ ਨਾਮ ਬਿਨ ਗੁਰ ਲੀਤਿਆਂ।
ਇਸ ਲਈ ਨਾ ਪ੍ਰੇਮ ਕਰਦਾ ਤੇਜ ਗੁਰ ਦਾ ਅੱਤਿ ਹੈ,
ਗੁਰੂ 'ਮੈਂਨੂੰ' 'ਮੈਂ' ਤੂੰ ਮੇਰੀ ਨਿਕਟ ਵਰਤੀ ਸੱਤਿ ਹੈ।
ਮੈਂ ਕਦੀ ਹੋ ਓਪਰਾ ਸਕਦਾ ਹਾਂ ਅਪਨੇ ਆਪ ਨੂੰ,
ਪਰ ਗੁਰੂ ਮੈਨੂ ਹੈ ਅਪਨਾ ਮੁਹਰ ਹੈ ਜਯੋਂ ਛਾਪ ਨੂੰ।
ਮੈਂ ਜਿ ਆਪਾ ਆਪ ਤੋਂ ਬਾਹਰ ਨਿਕਾਲਣ ਜਾਣਦਾ,
ਸਤਿਗੁਰੂ ਨੂੰ ਫੇਰ ਬੀ ਬਾਹਰ ਨਿਕਾਲ ਨ ਜਾਣਦਾ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਸਿੰਧੜਾ। ਤਾਲ–੩। ਗਤ–ਕਵਾਲੀ। ਮਾਤ੍ਰਾ–੮।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਹੋ ਗਿਆ' ਪਰ ਹੈ।

x x x
ਸੁਰ ਖਾਸ–ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦ ੧

੩ x x x x x x

| ਪਾਸਾਨੀ | ਧਾਪਾ | ਮਾ | ਪਾਗਾ | ਰੇਗਾ | ਸਾਰੇ | ਪਾਮਾ | ਨੀਧਾਪਾ |
|---|---|---|---|---|---|---|---|
| ਹੋ ਗਿਆ | ਰਾਜਾ | ਜੀ | ਮੈਨੂੰ | ਪ੍ਰੇਮ | ਗੁਰਦਾ | ਹੋਗਿ...... | ਆ |

'ਪ੍ਰੇਮ ਮੈਂ ਹਾਂ ਹੋਗਿਆ, ਹੈ ਫ਼ਰਕ ਸਾਰਾ ਖੋਗਿਆ'–(ਅਸਥਾਈ ਪਰ ਵਜਾਓ)।

ਅੰਤਰਾ–

੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦ ੧

x x ੩ x

| ਧਾ੪ | ਨੀ੪ | ਨੀ੪ | ਧਾਸ਼ਾਨੀਧਾਪਾ |
|---|---|---|---|
| ਵੱਸ਼ ਮੇਰੇ | ਹੋਂਵਦਾ ਮੈਂ | ਪ੍ਰੇਮ ਬਾਹਰ | ਮਾਰਦਾ |

'ਦੇਖਦਾ ਜੇ ਦੂਸਰਾ............'– (ਅੰਤਰਾ ਪਰ ਵਜਾਓ)।

(ਫਿਰ ਵਜਾਓ) 'ਹੋ ਗਿਆ ਰਾਜਾ ਜੀ ਮੈਨੂੰ.......'–(ਅਸਥਾਈ)

ਅਗੋਂ ਦੋ ਦੋ ਸਤਰਾਂ ਅੰਤਰੇ ਪਰ ਵਜਾਕੇ ਉਸਦੇ ਪਿੱਛੋਂ ਅਸਥਾਈ ਵਜਾਕੇ ਗੀਤ ਖਤਮ ਕਰੋ।

## ਗੀਤ ੩੯—ਵਿਛੁੜਨ ਵੇਲੇ ਦੀ ਅਰਦਾਸ (ਬੀਬੀ ਜੀ ਦੀ, ਪਜਾਃ ਦੇ ਪਜਾਃ ਵਿਚੋਂ)।

ਜਿਨ੍ਹ ਰਾਹੀਂ ਚੱਲੇ ਹੋ ਸਤਿਗੁਰ! ਮੁੜ ਉਨ ਰਾਹੀਂ ਆਣਾਂ।
ਦਿਲ ਮੇਰੇ ਵਿਚ ਵਾਸ ਰਹੇ, ਜਦ ਅਖ ਉਹਲੇ ਹੋ ਜਾਣਾਂ।
ਯਾਦ ਤੁਸਾਂ ਜੋ ਬਖਸ਼ੀ ਆਪੇ ਉਸਨੂੰ ਆਪ ਪੁਗਾਣਾਂ,
ਇਕ ਦਮ ਕਦੇ ਨਾਂ ਵਿਸਰੋ ਸਾਨੂੰ! ਚਰਨਾਂ ਵਿਚ ਰਹਾਣਾਂ।
ਯਾਦ ਅਸਾਡੀ ਪਵੇ ਜਿ ਢਿੱਲੀ ਇਸ ਨੂੰ ਖਿੱਚ ਰਖਾਣਾਂ,
ਅੱਜ ਚਲੇ ਹੋ ਜੇ ਸਤਿਗੁਰ ਜੀ! ਮੁੜ ਬੀ ਫੇਰਾ ਪਾਣਾਂ।
ਰੁਲਦੇ, ਖੁਲਦੇ, ਨੀਵਿਆਂ ਕੋਲੋਂ ਲੜ ਨਾਂ ਕਦੇ ਛੁਡਾਣਾਂ।

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਪੀਲੋ ਸਿੰਧੜਾ ਮਿਲੇ ਹੋਏ। ਤਾਲ–੩। ਗਤ–ਕਵਾਲੀ।

ਮਾਤ੍ਰਾ–੮। ਲੈ–ਧੀਮੀ। 'ਆ' ਦਾ ਘਰ– 'ਆਣਾ ਜੀ' ਪਰ ਹੈ।

x x

ਸੁਰ ਖਾਸ– ਸਾ ਰੇ ਗਾ ਗਾ ਮਾ ਪਾ ਧਾ ਨੀ ਨੀ।

ਅਸਥਾਈ–

੨ ੩ ੦ ੧ ੨ ੩ ੦ ੧

੩ ੩ x x

ਸਾ ੨ ਸਾ ਨੀ ਧਾ ਪਾ ਧਾ ਪਾ ਮਾ ਗਾ ਰੇ

ਜਿਨ੍ਹ ਰਾਹੀਂ ਚੱ..........ਲੇ ਹੋ ਸਤਿਗੁਰ

੨ ੩ ੦ ੧ ੨ ੩ ੦ ੧

x x x

ਰੇ੨ ਪਾ੨ ਮਾ ਗਾਰੇਸਾ ਸਾਰੇਗਾਮਾ ਗਾਮਾਪਾ

ਮੁੜ ਉਨ੍ਹ ਰਾਹੀਂ ਆਣਾ ਜੀ...............ਈ

੨ ੩ ੦ ੧ ੨ ੩ ੦ ੧

x x

(ਦੁਬਾਰਾ) ਮਾ ਧਾ ਪਾ ਮਾ ਗਾ ਰੇ ਸਾ

ਮੁੜ ਉਨ੍ਹ ਰਾਹੀਂ ਆਣਾ ਜੀ

ਅੰਤਰਾ–

੨ ੩ ੦ ੧ ੨ ੩ ੦ ੧

x ੩ ੩x੩ ੩ ੩ ੩

ਮਾ ਪਾ ਨੀ ਸਾ ਰੇ ਗਾ ਰੇ ਸਾ ਨੀ ਸਾ

ਦਿਲ ਮੇਰੇ ਵਿਚ ਵਾਸ ਰਹੇ ਜਦ

੨ ੩ ੦ ੧ ੨ ੩ ੦ ੧

x x x x

ਨੀ ੨ ਧਾ ਪਾ ਮਾ ਪਾ ਧਾ ਨੀ ਧਾ ਪਾ ਗਾ ਰੇ ਸਾ

ਅਖ ਉਹਲੇ ਹੋ ਜਾਣਾ ਜੀ...ਹਾਂ

ਅੱਗੋਂ ਸਾਰਾ ਗੀਤ ਅੰਤਰਾ ਪਰ ਵਜਾਓ ਤੇ ਨਾਲ ਅਸਥਾਈ ਦੀ ਤੁਕ ਵਜਾਕੇ ਗਾਉਂਦੇ ਜਾਓ।

## ਗੀਤ ੪੦– ਮਿਲ ਸਤਿਗੁਰ ਨਾਨਕ ਪਯਾਰਿਆ !

ਟੇਕ– ਮਿਲ ਸਤਿਗੁਰ ਨਾਨਕ ਪਯਾਰਿਆ !
ਜੀਉ ਸਦਕੇ ਕਰ ਕਰ ਵਾਰਿਆ !

ਮੈਂ ਤਕਦੀ ਤਕਦੀ ਹਾਰੀਆਂ, ਮੈਂ ਸਦਕੇ ਜਾਵਾਂ ਸਾਰੀਆਂ
ਹੁਣ ਆਜਾ ਰੱਬ ਸੁਆਰਿਆ ! ਮਿਲ ਸਤਿਗੁਰ ਨਾਨਕ ਪਯਾਰਿਆ ! ੧.

ਸਿਕ ਸਿਕਦੀ ਲੋਚਾਂ ਲੋਚਦੀ, ਨਿਤ ਦਰਸ਼ਨ ਸੋਚਾਂ ਸੋਚਦੀ,
ਇਕ ਦਰਸ਼ਨ ਤੋਂ ਜੀ ਵਾਰਿਆ, ਮਿਲ ਸਤਿਗੁਰ ਨਾਨਕ ਪਯਾਰਿਆ ! ੨.

ਨਿਤ ਤਰਸ ਤਰਸ ਕੇ ਹੁੱਟੀਆਂ ਮੈਂ ਬਿਰਹੋਂ ਨੇ ਫੜ ਕੁੱਠੀਆਂ,
ਜੀ ਹਾਵਿਆਂ ਨੇ ਹੈ ਗਾਰਿਆ, ਮਿਲ ਸਤਿਗੁਰ ਨਾਨਕ ਪਯਾਰਿਆ ! ੩.

ਮੈਂ ਦੁਆਰੇ ਢੱਠੀ ਆਣ ਕੇ, ਨਹਿੰ ਬਲ ਦਾਵਾ ਕੁਈ ਤਾਣਕੇ,
ਤਕ ਬਿਰਦ, ਬਚਾਵਣ ਹਾਰਿਆ! ਮਿਲ ਸਤਿਗੁਰ ਨਾਨਕ ਪਯਾਰਿਆ ! ੪.

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ

ਰਾਗ—ਪੀਲੋ। ਤਾਲ ਤੇ ਗਤ—ਢਈਆਂ। ਮਾਤ੍ਰਾ—੭। ਲੈ—ਧੀਮੀ।

'ਆ' ਦਾ ਘਰ—'ਵਾਰਿਆ' ਪਰ ਹੈ।

ਸੁਰ ਖਾਸ—ਸਾ ਰੇ ਗਾ ਮਾ(x) ਪਾ ਧਾ(x) ਧਾ ਨੀ।

ਨੋਟ— ਇਸ ਧਾਰਨਾ ਵਾਸਤੇ 'ਮਾ(x)' ਉਤ੍ਰਾ 'ਸਾ' ਬਨਾਯਾ ਗਿਆ ਹੈ।

ਅਸਥਾਈ—

| ੨ | ੦ | ੧ ੨ | ੦ ੧ |
|---|---|---|---|
| x | | x | x ੩ |
| ਗਾਮਾ | ਧਾ੩ | ਧਾ੩ | ਪਾਮਾਸਾ |
| ਮਿਲ | ਸਤਿਗੁਰ | ਨਾਨਕ | ਪਜਾਰਿਆ |

| ੨ | ੦ | ੧ ੨ | ੦ ੧ |
|---|---|---|---|
| ੩ | ੩ x | x | x |
| ਸਾ੨ | ਸਾਨੀਧਾ | ਪਾਮਾਪਾਧਾ | ਪਾਧਾਪਾਮਾ |
| ਜੀਓ | ਸਦਕੇ | ਕਰ ਕਰ | ਵਾਰਿਆ |

ਅੰਤਰਾ—

| ੨ | ੦ | ੧ ੨ | ੦ ੧ |
|---|---|---|---|
| x | | x | ੩ |
| ਮਾ | ਪਾ੨ | ਨੀ੨ | ਸਾ੩ |
| ਮੈਂ | ਤਕਦੀ | ਤਕਦੀ | ਹਾਰੀਆਂ |

| ੨ ੦ ੧ | ੨ | ੦ | ੧ |
|---|---|---|---|
| ੩ | ੩ | x ੩ x | x x |
| ਸਾ੩ | ਸਾ੨ | ਨੀਸਾਨੀ | ਧਾਪਾਮਾ |
| ਮੈਂ ਸਦਕੇ | ਜਾਵਾਂ | ਸਾਰੀ.......... | ਆਂ |

'ਹੁਣ ਆਜਾ ਰੱਬ .........'— (ਅਸਥਾਈ ਪਰ ਵਜਾਓ)।

ਅੱਗੋਂ ਗੀਤ ਅੰਤਰਾ ਅਸਥਾਈ ਪਰ ਵੰਡਕੇ ਵਜਾਓ।

ਨੋਟ— ਇਹ ਗੀਤ ਸੋਹਣੀ ਵਿਚ ਭੀ ਸੁਹਣਾ ਗਾਂਵਿਆ ਜਾ ਸਕਦਾ ਹੈ, ਚਿਤ੍ਰ ਲਈ ਦੇਖੋ ਗੀਤ 'ਹੁਣ ਆ ਮਿਲ ਕਲਗੀ ਵਾਲਿਆ' ਦਾ ਚਿੱਤ੍ਰ।

## ਗੀਤ ੪੧– ਆ ਮਿਲਜਾ ਸਤਿਗੁਰ ਪਜਾਰਿਆ !

ਏ ਜੀਉੜਾ ਤੈਥੋਂ ਵਾਰਿਆ, ਤੇਰੇ ਚਰਨਾਂ ਤੋਂ ਬਲਿਹਾਰਿਆ,
ਪਾ ਫੇਰਾ ਤਾਰਨ ਹਾਰਿਆ! ਆ ਮਿਲਜਾ ਸਤਿਗੁਰ ਪਜਾਰਿਆ! ੧.

ਗੁਣ ਪੱਲੇ ਰਾਸ ਨ ਮੁੱਝ ਦੇ, ਮਨ ਤਨ ਹਨ ਅਵਗੁਣਿ ਭੁੱਜਦੇ,
ਪਰ ਤਰਸਨ ਨੈਣ ਦੀਦਾਰਿਆ; ਆ ਮਿਲਜਾ ਸਤਿਗੁਰ ਪਜਾਰਿਆ! ੨.

ਹੇ ਕਲਗੀ ਵਾਲੇ ਮਾਲਿਕਾ! ਹੇ ਰਬ ਸਾਈਂ ਦੇ ਬਾਲਿਕਾ!
ਜਿਨ ਜਗ ਨੂੰ ਆਪੇ ਤਾਰਿਆ, ਆ ਮਿਲਜਾ ਸਤਿਗੁਰ ਪਜਾਰਿਆ! ੩.

ਤੂੰ ਇੱਕੋ ਹੀ ਸਮਰੱਥ ਹੈਂ, ਮੈਂ ਤਾਰਨ ਜਿਸਦੇ ਹੱਥ ਹੈ,
ਜਿਨ ਪਾਪਾਂ ਪਕੜ ਪਛਾੜਿਆ, ਆ ਮਿਲਜਾ ਸਤਿਗੁਰ ਪਜਾਰਿਆ! ੪.

ਹੁਣ ਬਖ਼ਸ਼ੀਂ ਮੈਂ ਬਲਿਹਾਰਨੇ, ਨਾ ਔਗੁਣ ਚਿੱਤ ਚਿਤਾਰਨੇ,
ਹੁਣ ਬਖ਼ਸ਼ ਮਿਲਾਵਣਹਾਰਿਆ, ਆ ਮਿਲਜਾ ਸਤਿਗੁਰ ਪਜਾਰਿਆ! ੫.

ਅਜ ਲੋਕ ਕਹਿਣ ਗੁਰਪੁਰਬ ਹੈ ਮੈਂ ਵਿਚ ਨ ਕੋਈ ਕੁਰਬ ਹੈ,
ਕਰ ਮਿਹਰ ਤੇ ਦੇਹ ਦੀਦਾਰਿਆ, ਆ ਮਿਲਜਾ ਸਤਿਗੁਰ ਪਜਾਰਿਆ! ੬.

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਬਿਹਾਗ। ਤਾਰ ਤੇ ਗਤ—ਵਈਆ। ਮਾਤ੍ਰਾ—੭। ਲੈ—ਧੀਮੀ।

'ਆ' ਦਾ ਘਰ— 'ਵਾਰਿਆ' ਪਰ ਹੈ।

X
ਸੁਰ ਖਾਸ— ਸਾ ਰੇ ਗਾ ਮਾ ਮਾ ਪਾ ਧਾ ਨੀ।

ਅਸਥਾਈ—

੨ ੦ ੧ ੨ ੦ ੧ ੨ ੦ ੧ ੨

੩

| ਨੀ | ਨੀਸਾਨੀ | ਪਾਧਾਨੀ | ਮਾਪਾ | ਗਾਸਾ |
|---|---|---|---|---|
| ਏ ਜੀਉੜਾ ਤੈ...... | ਥੋਂ ਵਾਰਿ...... | ਆ ਤੇਰੇ | ਚਰਨਾਂ | ਤੋਂ ਬਲਿ...... |

੦ ੧ ੨ ੦ ੧ ੨ ੦ ੧

| ਗਾਮਾਪਾਧਾ | (ਦੁਬਾਰਾ) | ਮਾਪਾ | ਗਾਸਾ | ਗਾਮਾਪਾ |
|---|---|---|---|---|
| ...ਹਾਰਿਆ | | ਤੇਰੇ ਚਰਨਾਂ | ਤੋਂ ਬਲਿ...... | ਹਾਰਿਆ |

'ਪਾ ਫੇਰਾ ਤਾਰਨ ਹਾਰਿਆ, ਆ ਮਿਲਜਾ ਸਤਿਗੁਰ ਪਜਾਰਿਆ!

ਆ ਮਿਲਜਾ ਸਤਿਗੁਰ ਪਜਾਰਿਆ!—

(ਅਸਥਾਈ ਪਰ ਵਜਾਓ)।

ਅੰਤਰਾ—

੨ ੦ ੧ ੨ ੦ ੧

X X ੩

| ਮਾਗਾਮਾ | ਪਾ | ਨੀ | ਸਾੜ |
|---|---|---|---|
| ਗੁਣ ਪੱਲੇ | ਰਾਸ | ਨਾਂ | ਮੁੱਝਦੇ |

੨ ੦ ੧ ੨ ੦ ੧ ੨

੩

| ਨੀੜ | ਨੀਰ | ਸਾਨੀਧਾ | ਨੀਧਾ |
|---|---|---|---|
| ਮਨ ਤਨ ਹਨ | ਅਵਗੁਣਿ | ਭੁੱਜਦੇ...... | ਏ |

'ਪਰ ਤਰਸਣ......'— (ਅਸਥਾਈ ਪਰ ਵਜਾਓ)।

ਅਗੋਂ ਗੀਤ ਇਸੇ ਤਰ੍ਹਾਂ ਅੰਤਰਾ ਤੇ ਅਸਥਾਈ ਪਰ ਮਿਲਾਕੇ ਵਜਾਓ)।

ਗੀਤ ੪੨–

# ਨਾਨਕ ਗੁਰੂ ਪਜਾਰੇ!

ਨਾਨਕ ਗੁਰੂ ਪਿਆਰੇ! ਗੁਰ ਹੋਕੇ ਅੱਜ ਆਈਂ,
ਹਿਰਦੇ ਨਿਵਾਸ ਪਾਈਂ, ਦਿਲ ਦਾ ਬਣੀਂ ਤੂੰ ਸਾਈਂ।
ਨਾਨਕ ਨਿਰਾ ਨ ਜਾਣਾਂ, ਜਾਣਾਂ ਗੁਰੂ ਤੂੰ ਮੇਰਾ,
ਮੇਰਾ ਗੁਰੂ ਤੂੰ ਅਪਨਾ, ਹਿਰਦੇ ਚਰਨ ਟਿਕਾਈਂ।
ਦੀਦਾਰ ਗੁਰ ਜੀ ਤੇਰਾ, ਹਰਿ ਰੂਪ ਮੈਂ ਤਕਾਵਾਂ,
ਹਿਰਦੇ ਵਿਖੇ ਬਿਠਾਵਾਂ, ਘੋਲੀ ਘੁਮਾਈ ਜਾਈਂ।
'ਮੇਰਾ ਗੁਰੂ ਤੂੰ ਮੇਰਾ', ਅਪਣੱਤ ਦਾਨ ਕਰਨੀ;
'ਅਪਣਾਂ ਤੁਸਾਂ ਨੂੰ ਜਾਣਾਂ' ਬਾਕੀ ਨ ਵਿੱਥ ਕਾਈ।
'ਮੈਂ' ਨਾਲ 'ਮੇਰੀ' ਸਾਰੀ, ਤੇਰੇ ਹੀ ਪੁਰ ਟਿਕਾਵਾਂ:
ਮੇਰਾ ਤੂੰ ਮੇਰਾ ਸਦਹੀ, ਆਲਾਪ ਇਹ ਕਰਾਈਂ।
'ਤੇਰਾ ਮੈਂ ਹੇ ਗੁਰੂ ਜੀ!' ਦੂਜਾ ਏ ਵਾਕ ਗਾਵਾਂ;
'ਤੇਰਾ ਹਾਂ ਤੇਰਾ ਤੇਰਾ ਤੇਰਾ' ਸਦਾ ਜਪਾਈਂ।
'ਤੂੰ ਤੂੰ' ਸਦਾ ਹੈਂ ਮੇਰਾ, 'ਮੈਂ ਮੈਂ' ਸਦਾ ਹਾਂ ਤੇਰਾ;
ਅਸੀ ਏ ਗੰਢ ਬੱਝੇ, ਟੁੱਟੇ ਨ ਫਿਰ ਕਦਾਈਂ।
ਮੇਰਾ ਗੁਰੂ ਤੂੰ ਨਾਨਕ, 'ਮੇਰਾ ਸਦਾ ਗੁਰੂ ਤੂੰ'।
ਮੇਰਾ ਗੁਰੂ ਤੂੰ ਅਪਨਾ, ਅਪਨਾ ਸਦਾ ਬਨਾਈਂ।
ਤੇਰੀ ਸ਼ਰਨ ਹੋ ਪ੍ਰਾਪਤਿ, ਤੇਰੇ ਹੀ ਚਰਨ ਸੇਵਾਂ;
ਤੇਰਾ ਹੀ ਨਾਮ ਪਜਾਰਾ, ਵਾਹ ਵਾਹ ਗੁਰੂ ਜਪਾਈਂ।
ਰਖੀਂ ਸਦਾ ਹੀ ਸਨਮੁਖ, ਆਪਨੇ ਬਿਰਦ ਦੇ ਸਦਕੇ,
ਸਨਮੁਖ ਜਗਤਿ ਵਸਾਈਂ ਸਨਮੁਖ ਹੀ ਸਦ ਬੁਲਾਈਂ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਪੀਲੋ। ਤਾਲ–੩। ਗਤ–ਕਵਾਲੀ। ਮਾਤ੍ਰਾ–੮।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਅਜ ਆਈਂ' ਪਰ ਹੈ।

ਸੁਰ ਖਾਸ– ਸਾ ਰੇ ਗਾ ਗਾ(x) ਮਾ ਪਾ(x) ਧਾ(x) ਧਾ(x) ਨੀ।

ਇਸ ਧਾਰਨਾ ਵਾਸਤੇ 'ਮਾ(x)' 'ਸਾ' ਸੁਰ ਬਨਾਯਾ ਗਿਆ ਹੈ।

ਅਸਥਾਈ–

| ੧ ੨ ੩ | ੦ ੧ | ੨ ੩ ੦ |
|---|---|---|
| x | | x x |
| ਮਾਰ | ਪਾਗਾ | ਮਾਧਾਪਾ |
| ਨਾਨਕ | ਗੁਰੂ | ਪਿਆਰੇ! |

ਅੰਤਰਾ ਨੰ: ੧–

| ੧ ੨ ੩ | ੦ ੧ | ੨ ੩ ੦ |
|---|---|---|
| x x | x | x |
| ਨੀਧਾਮਾ | ਪਾਨੀ | ਧਾਪਾ |
| ਗਰੂ ਹੋਕੇ | ਅੱਜ | ਆਈਂ |

'ਹਿਰਦੇ ਨਿਵਾਸ ਪਾਈਂ, ਦਿਲ ਦਾ ਬਣੀਂ ਤੂੰ ਸਾਈਂ'– (ਅਸਥਾਈ ਤੇ ਅੰਤਰਾ ਨੰ:੧ ਪਰ ਮਿਲਾਕੇ ਵਜਾਓ)

ਅੰਤਰਾ ਨੰ: ੨–

| ੧ ੨ ੩ | ੦ ੧ | | ੨ ੩ | ੦ |
|---|---|---|---|---|
| ੩ | ੩ | x | | x |
| ਸਾਰ | ਸਾਰ | ਨੀ | ਧਾਪਾ | ਨੀ |
| ਨਾਨਕ | ਨਿਰਾ | ਨ | ਜਾ……… | ਣਾਂ |

'ਜਾਣਾ ਗੁਰੂ ਤੂੰ ਮੇਰਾ'– (ਅੰਤਰਾ ਨੰ:੧ ਪਰ ਵਜਾਓ)।

ਅੱਗੇ ਸਾਰਾ ਗੀਤ ਅਸਥਾਈ, ਅੰਤਰਾ ਨੰ:੧, ਅੰਤਰਾ ਨੰ:੨, ਫਿਰ ਅੰਤਰਾ ਨੰ:੧ ਤੇ ਅਸਥਾਈ ਨਾਲ ਮਿਲਾ ਕੇ ਵਜਾਓ।

ਗੀਤ ੪੩–

## ਖਹਿੜਾ ਛੁੱਟਾ ਸ਼ੋਕ ਦਾ।

ਸਤਿਗੁਰ ਨਾਨਕ ਫੇਰਾ ਪਾਇਆ, ਸਿਕਦੀ ਨੂੰ ਆ ਦਰਸ ਦਿਖਾਇਆ,
ਖਹਿੜਾ ਛੁੱਟਾ ਸ਼ੋਕ ਦਾ, ਹੁਣ ਕੀ ਮਿਹਣਾ ਲੋਕ ਦਾ? ੧.
ਜਨਮਾਂ ਦੀ ਮੈਂ ਆਸ ਪਿਆਸੀ ਦਰਸ਼ਨ ਕਾਰਨ ਫਿਰੀ ਉਦਾਸੀ,
ਮਿਲਪਿਆ ਮਾਲਿਕ ਲੋਕ ਦਾ, ਹੁਣ ਕੀ ਮਿਹਣਾ ਲੋਕ ਦਾ? ੨.
ਦਿਲ ਮੇਰੇ ਵਿਚ ਡੇਰਾ ਲਾਯਾ, ਉੱਜੜ ਖੇੜਾ ਆਣ ਵਸਾਯਾ,
ਡੇਰਾ ਭੱਜਾ ਰੋਕ ਦਾ, ਹੁਣ ਕੀ ਮਿਹਣਾ ਲੋਕ ਦਾ? ੩.
ਦੂਇਆਂ ਦੀ ਹੁਣ ਗਈ ਮੁਥਾਜੀ, ਸਤਿਗੁਰ ਮੇਰਾ ਮੈਂ ਤੇ ਰਾਜ਼ੀ,
ਬਿਰਹੋਂ ਨਹੀਂ ਹੁਣ ਸ਼ੋਕਦਾ*, ਹੁਣ ਕੀ ਮਿਹਣਾ ਲੋਕ ਦਾ? ੪.
ਗੁਣ ਅਵਗੁਣ ਮੇਰਾ ਬਖ਼ਸ਼ ਲਿਆਸੂ ਆਪੇ ਚਰਨੀ ਲਾਇ ਲਿਆਸੂ,
ਠਾਰਿਆ ਸੂ ਮਨ ਧੋਕਦਾ† ਹੁਣ ਕੀ ਮਿਹਣਾ ਲੋਕ ਦਾ? ੫.
ਮੈਂ ਟਹਿਲਣ ਗੁਰ ਤਾਰਕ ਮੇਰਾ, ਚਰਨ ਸ਼ਰਨ ਵਿਚ ਵਾਸਾ ਮੇਰਾ,
ਪਾਟਿਆ ਪਰਦਾ ਰੋਕ ਦਾ, ਹੁਣ ਕੀ ਮਿਹਣਾ ਲੋਕ ਦਾ? ੬.

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

* ਸ਼ੋਕ ਦੇਂਦਾ। † ਧੁਖਦਾ ਮਨ।

ਰਾਗ– ਜੋਗ ਨਾਲ ਭੈਰਵੀ ਮਿਲੀ ਹੋਈ।  ਤਾਰ ਤੇ ਗਤ–ਚੰਚਲ।

ਮਾਤ੍ਰਾ–੧੪।  ਲੈ– ਵਿਚਲੇ ਮੇਲ ਦੀ।  'ਆ' ਦਾ ਘਰ–'ਲੋਕ ਦਾ' ਪਰ ਹੈ।

X X X X
ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

<u>ਅਸਥਾਈ–</u>

| ੧ ੨ | ੦ ੩ | ੧ ੨ ੦ ੩ | ੧ ੨ | ੦ ੩ | ੧ ੨ ੦ ੩ |
|---|---|---|---|---|---|
| X | X | | X | X | X |
| ਧਾੜ | ਧਾ੨ | ਪਾ੪ | ਧਾਪਾ | ਮਾਗਾ | ਮਾਪਾ |
| ਹੁਣ ਕੀ | ਮਿਹਣਾਂ | ਲੋਕ ਦਾ ਨੀ | ਮਾਏ | ਹੁਣ ਕੀ | ਮਿਹਣਾਂ...... |

<u>ਅੰਤਰਾ–</u>

| ੧ ੨ | ੦ ੩ | ੧ ੨ | ੦ ੩ |
|---|---|---|---|
| X | | X | X |
| ਮਾੜ | ਪਾੜ | ਨੀ੨ | ਧਾਪਾ |
| ਸਤਿਗੁਰ | ਨਾਨਕ | ਫੇਰਾ | ਪਾਯਾ |

ਸਿਕਦੀ ਨੂੰ ਆ ਦਰਸ ਦਿਖਾਯਾ (ਅੰਤਰੇ ਪਰ ਵਜਾਓ)।

'ਖਹਿੜਾ ਛੁੱਟਾ ਸ਼ੋਕ ਦਾ, ਨੀ ਮਾਏ! ਹੁਣ ਕੀ ਮਿਹਣਾ ਲੋਕ ਦਾ'–
(ਅਸਥਾਈ ਪਰ ਵਜਾਓ)।

## ਗੀਤ ੪੪– ਕਲਗੀਆਂ ਵਾਲਾ ਅੰਙਣ ਆਇਆ!

ਟੇਕ–ਕਲਗੀਆਂ ਵਾਲਾ ਅੰਙਣ ਆਇਆ ਆਇਆ ਆਇਆ ਆਇਆ ਈ।

ਘੋਲੀ ਵੰਞਾਂ ਉਨ੍ਹ ਰਾਹਾਂ ਤੋਂ ਜਿਤ ਰਾਹੋਂ ਟੁਰ ਆਇਆ ਈ,
ਚਰਖਾ ਚੁੱਕ ਅੱਗ ਵਿਚ ਘੱਤਾਂ, ਗੁਹੜਾ ਕਾਗ ਉਡਾਇਆ ਈ।
ਹੁਣ ਕੀ ਕਰਾਂ ਕੰਮ ਨੂੰ ਮਾਏ! ਕੰਮਾਂ ਤੋਂ ਚਿਤ ਚਾਇਆ ਈ।
ਜਿਸ ਸੁਹਣੇ ਨੂੰ ਸਿਕ ਸਿਕ ਲੱਭੀ ਆਪੇ ਅਜ ਘਰ ਆਇਆ ਈ।
ਚੰਦ ਵੇਖ ਵੇਹੜੇ ਵਿਚ ਚੜ੍ਹਿਆ ਵੇਹੜੇ ਭਾਗ ਲਗਾਇਆ ਈ।
ਕਲਗ਼ੀ ਜਿਗਾ ਸੀਸ ਤੇ ਸੋਹੇ ਮੱਥੇ ਨੂਰ ਸੁਹਾਇਆ ਈ।
ਸੂਰਜ ਚੰਦ ਨਿਗਾਹੋਂ ਵਸਦੇ ਤਾਰਿਆਂ ਮੀਂਹ ਵਸਾਇਆ ਈ।
ਖਿੱਚਾਂ ਲਾਕੇ ਖਿੱਚਣ ਵਾਲਾ ਖਿਚ ਪੂਰਨ ਅਜ ਆਇਆ ਈ।
ਦਿਓ ਮੁਬਾਰਿਕ ਰਲ ਮਿਲ ਸਹੀਓ! ਜੋ ਲੋੜਙਾ ਮੈਂ ਪਾਇਆ ਈ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗਨੀ–ਪਹਾੜੀ । ਤਾਲ–੩ । ਗਤ–ਤਲਵਾੜਾ । ਮਾਤ੍ਰਾ–੮ ।

ਲੈ–ਵਿਚਲੇ ਮੇਲ ਦੀ । 'ਆ' ਦਾ ਘਰ–'ਆਇਆ ਈ' ਪਰ ਹੈ ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ ।
(x over ਗਾ)

ਅਸਥਾਈ–

੧ ੨ ੩ ੦ ੧ ੨ ੩ ੦ ੧ ੨ ੩ ੦ ੧
x x

ਗਾ ਰੇ | ਸਾਰੇ | ਗਾਰੇ | ਸਾ੨ਰੇ | ਪਾਗਾਮਾ | ਪਾ੨ | ਪਾਗਾ | ਪਾਧਾਗਾਮਾ
ਕਲਗੀਆਂ | ਵਾ······ | ਲਾ | ਅੰਙਣ | ਆਯਾ | ਆਯਾ | ਆਯਾ | ਆਯਾਈ

ਅੰਤਰਾ–

੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦ ੧
x ੧

ਸਾ੨ | ਗਾ੨ | ਗਾ੨ | ਗਾ ਮਾ ਗਾ ਰੇ ਸਾ ਨੀ | ਸਾ··········
ਘੋਲੀ | ਵੰਞਾਂ | ਉਨ੍ਹ | ਰਾਹਾਂ························ | ਤੋਂ··········

੨ ੩ ੦ ੧ ੨ ੩ ੦
x x

ਪਾ੩ | ਗਾ | ਮਾ ਧਾ ਪਾ ਗਾ | ਮਾ
ਜਿਤ ਰਾਹੋਂ | ਟੁਰ | ਆਇਆ | ਈ

ਕਲਗੀਆਂ ਵਾਲਾ ਅੰਙਣ ਆਇਆ··········

ਅਗੋਂ ਸਾਰਾ ਗੀਤ ਅੰਤਰਾ ਪਰ ਵਜਾਓ ਤੇ ਨਾਲ ਨਾਲ ਅਸਥਾਈ ਦੀ ਤੁਕ ਗਾਉਂਦੇ ਜਾਓ ।

ਗੀਤ ੪੫–

## ਵੇ ਤੇਰੀਆਂ ਧੰਨ ਕਮਾਈਆਂ !

ਟੇਕ–ਕਲਗੀਆਂ ਵਾਲਿਆ ਤੇਰੇ ਕਮਾਲ, ਵੇ ਕੌਮਾਂ ਮੋਈਆਂ ਜਿਵਾਈਆਂ !
ਮੁਰਦੇ ਦਿੱਤੇ ਤੂੰ ਆਪ ਜਿਵਾਲ, ਵੇ ਤੇਰੀਆਂ ਧੰਨ ਕਮਾਈਆਂ !

ਅਰਸ਼ੋਂ ਉਤਰ ਕੇ ਤੂੰ ਹੇਠਾਂ ਵੇ ਆਯਾ, ਵੇਖੇਂ ਅਸਾਨੂੰ ਹੈ ਜ਼ੁਲਮਾਂ ਦਬਾਯਾ,
ਤੇ ਹੋਯਾ ਬੁਰਾ ਹੈ ਅਸਾਡਾ ਹਵਾਲ ਵੇ ਰੋ ਰੋ ਦੇਈਏ ਦੁਹਾਈਆਂ। ਕਲਗੀਆਂ…੧.
ਅੰਮ੍ਰਿਤ ਛਕਾ ਸਾਨੂੰ ਗੋਦੀ ਤੂੰ ਲੀਤਾ ਅਨਖ ਜਗਾਈ ਤੇ ਉੱਚਿਆਂ ਕੀਤਾ,
ਜੋੜ ਦਿੱਤਾ ਤੂੰ ਸਾਈਂ ਦੇ ਨਾਲ, ਵੇ ਜੋਤਾਂ ਅੰਦਰ ਜਗਾਈਆਂ। ਕਲਗੀਆਂ…੨.
ਸਾਬਤ ਸੂਰਤ ਤੇ ਸ਼ੇਰਾਂ ਦਾ ਜਾਮਾਂ ਦਾਈਆ ਉਚੇਰਾ ਵਡੇਰੜਾ ਹਾਮਾਂ,
ਮੱਥੇ ਚਮਕੇ ਜਮਾਲੋ ਜਲਾਲ, ਵੇ ਤੇਗਾਂ ਹੱਥ ਫੜਾਈਆਂ। ਕਲਗੀਆਂ…੩.
ਖਾਲਿਸਾ ਹੋ ਅਸਾਂ ਤੇਗਾਂ ਚਲਾਈਆਂ ਛਾਤੀਆਂ ਡਾਹ ਅਸਾਂ ਗੋਲੀਆਂ ਖਾਈਆਂ,
ਬਦਲੀ ਕਦੇ ਵੀ ਅਸਾਂ ਨੇ ਨ ਚਾਲ, ਵੇ ਨਾਂ ਪਿੱਠਾਂ ਦਿਖਾਈਆਂ। ਕਲਗੀਆਂ…੪.
ਖਾਲਿਸੇ ਤੇ ਕਹਿਰ ਕਟਕਾਂ ਦੇ ਆਏ, ਚੜ੍ਹਦੀਆਂ ਕਲਾਂ ਵਿਚ ਓ ਝੱਲ ਦਿਖਾਏ,
ਖਾਲਿਸਾ ਹੋਯਾ ਕਦੇ ਨ ਮਲਾਲ, ਵੇ ਕਲਾਂ ਦੂਣ ਸਵਾਈਆਂ। ਕਲਗੀਆਂ…੫.
ਚੜ੍ਹਦੀਆਂ ਕਲਾਂ ਖਾਲਸੇ ਨੂੰ ਦਿਵਾਈਂ, ਨਿਗਾਹਾਂ ਸਦਾ ਅਪਨੇ ਵਿੱਚ ਰਖਾਈਂ,
ਬਖਸ਼ੀਂ ਤੂੰ ਨਾਮ ਤੇ ਬਾਣੀ ਦੀ ਘਾਲ, ਤੇ ਹੋਵਨ ਸਫਲ ਕਮਾਈਆਂ। ਕਲਗੀਆਂ…੬.
ਦਰਸ਼ਨ ਦਿਦਾਰੇ ਅਸਾਨੂੰ ਆ ਦੇਵੀਂ ਨਾਓ ਅਸਾਡੀ ਸਦਾ ਆਪ ਖੇਵੀਂ,
ਦੇਕੇ ਦਰਸ਼ਨ ਕਰੀਂ ਅਜ ਨਿਹਾਲ, ਵੇ ਸਾਡੀਆਂ ਏਹੋ ਦੁਹਾਈਆਂ। ਕਲਗੀਆਂ…੭.
ਤੇਰਾ ਪੁਰਬ ਖਾਲਸਾ ਅਜ ਮਨਾਵੇ, ਸਦਕੇ ਤੇਰੇ ਨਾਮ ਤੋਂ ਪਿਆ ਜਾਵੇ,
ਭੇਟਾ ਧਰੇ ਆਪਣਾ ਜਾਨ ਮਾਲ, ਤੇ ਤੈਨੂੰ ਦੇਵੇ ਵਧਾਈਆਂ। ਕਲਗੀਆਂ…੮.



ਇਹ ਗੀਤ ਪਿੱਛੇ ਆ ਚੁਕੇ ਗੀਤ ਨੰਬਰ ੧੪ 'ਬਾਬਾ ਨਾਨਕ ! ਏ ਤੇਰੇ ਕਮਾਲ' ਪੰਨਾ ੨੮, ੨੯ ਦੇ ਨਕਸ਼ੇ ਪਰ ਵਜਾਓ ।

## ਗੀਤ ੪੬– ਸੱਦ ਸੁਣੇਂਦੀਆ ਮਾਏ !

ਅੱਧੀ ਰਾਤ ਸਤਾਰਿਆਂ ਵਾਲੀ, ਸਾਨੂੰ ਸੁਤਿਆਂ ਕਿਸਨੇ ਜਗਾਇਆ?
ਕੋਈ ਨ ਜਾਗੇ ਕੋਈ ਨ ਦਿੱਸੇ, ਏ ਕਿਸ ਨੇ ਆ ਨਾਦ ਵਜਾਇਆ?
ਅੰਮਾਂ ਨੀ ਇਹ ਵਾਜ ਉਹੋ ਨੀ, ਜੋ ਧੁਰ ਅਸਮਾਨੋਂ ਆਵੇ,
ਚੀਰ ਅਕਾਸ਼ਾਂ ਤਿ ਮੰਡਲਾਂ ਨੂੰ ਛੁਹ ਛੁਹ, ਸਾਡੇ ਸੀਨੇ ਨੂੰ ਆਨ ਵਿੰਨ੍ਹਾਵੇ।
ਖਾ ਮਿਜ਼ਰਾਬ ਸਿਤਾਰਿਆਂ ਵਾਲੀ, ਏ ਮੀਂਡ ਨਿਛੱਤਰੋਂ ਲੈਂਦੀ,
ਥਰਰਾਂਦੀ ਰਸ ਭਿੰਨੜੀ ਆਂਦੀ, ਸਾਨੂੰ ਸੁਤਿਆਂ ਨੂੰ ਆਨ ਜਗਾਂਦੀ,
ਆਪਾ ਤਾਂ ਕੰਬ ਸਰੋਦ ਹੁ ਜਾਂਦਾ, ਤੇ ਲੂੰ ਲੂੰ ਲਹਿਰ ਛਿੜਾਂਦੀ।
ਸਾਜ਼ ਛਿੜੇ ਜਿਉਂ ਲਰਜ਼ ਛਿੜੇਂਦੀ, ਤੇ ਰੂਪ ਰਾਗ ਬਨ ਜਾਂਦੀ।
ਓਹੋ ਸੱਦ ਮਾਹੀ ਦੀ ਸਹੀਓ ! ਜੋ ਮੁੜ ਮੁੜ ਫੇਰਾ ਪਾਵੇ
ਓਹੋ ਲਹਿਰ ਸੰਗੀਤ ਸੁਹਣੇ ਦੀ ਜੋ ਟੁੰਬ ਟੁੰਬ ਪੀੜ ਛਿੜਾਵੇ,
ਓਹੋ ਸੱਦ ਅਰਸ਼ ਤੋਂ ਆਵੇ ਨੀ ਓਹੋ ਤਣੀ ਖਿਚਾਵੇ।
ਓਹੋ 'ਪਜਾਰ-ਅਣੀ' ਉਸ ਸਦ ਦੀ ਜੋ ਖੁੱਭ ਕਲੇਜੇ ਜਾਵੇ।
ਓਸੇ 'ਪਜਾਰ-ਧੁਨੀ' ਅਨੀ ਸਹੀਓ ! ਸਾਨੂੰ ਫੇਰ ਆ ਟੁੰਬ ਜਗਾਇਆ।
ਗਾਫ਼ਲ ਸੁਤਿਆਂ ਵਿੱਚ ਕਲਾਈ ਸੁਹਣੇ ਦੀ ਚੁਕ ਕੇ ਪਾਇਆ।
ਅਸੀਂ ਜਾਤਾ ਸੀ 'ਅਸੀਂ ਪਜਾਰ ਕਰੇਂਦੇ ਤੇ ਸ਼ਹੁ ਤੋਂ ਸਦਕੇ ਜਾਈਏ',
'ਅੱਗੇ ਬੇ ਪਰਵਾਹ ਓ ਸੁਹਣਾ ਅਸੀਂ ਆਪਾ ਘੋਲ ਘੁਮਾਈਏ'।
ਝੂਠ ਨੀ ਸਹੀਓ ਝੂਠ ਭੁਲੇਂਵਾਂ ਸਾਨੂੰ ਸਾਰ ਨ ਪਜਾਰ ਕਰਨ ਦੀ,
ਪਜਾਰ ਕਰੇ ਸਾਨੂੰ ਪ੍ਰੇਮੀ ਬਨਾਵੇ ਉਹਨੂੰ ਜਾਚ ਹੈ ਪਜਾਰ ਭਰਨ ਦੀ।
ਆਪੇ ਓ ਸਾਨੂੰ ਟੁੰਬ ਜਗਾਵੇ ਤੇ ਸੁਤਿਆਂ ਨੂੰ ਨਾਦ ਸੁਣਾਵੇ।
ਸੱਦ ਅਰਸ਼ ਤੁੰ ਵੰਝਲੀ ਦਿ ਆਪੇ ਸਾਡੇ ਸੀਨੇ ਦੇ ਵਿੱਚ ਖੁਭਾਵੇ।
ਆਪੇ ਪਜਾਰ ਪੰਘੂੜੇ ਚਾ ਪਾਏ ਅਸੀਂ ਉਸਦੇ ਚੜ੍ਹੇ ਹੁਲਾਰੇ
ਅਸੀਂ ਕਹੀਏ 'ਅਸੀਂ ਪਜਾਰਾਂ ਵਾਲੇ ਸਾਡੇ ਸ਼ਹੁ ਜੀ ਰਹਿਨ ਨਿਆਰੇ।'
ਅੰਮਾ ਨੀ ! ਅਜ ਫੇਰ ਸਜਨ ਨੇ ਸਾਨੂੰ ਫੇਰ ਨੀ ਟੁੰਬ ਜਗਾਇਆ।
ਅਰਸ਼ਾਂ ਅਕਾਸ਼ਾਂ ਤੋਂ ਵਿੰਨ੍ਹ ਵਿਨ੍ਹੇਂਦਾ ਉਹਦਾ ਪ੍ਰੇਮ ਸੰਦੇਸਾ ਆਇਆ।

ਕਰ ਸ਼ਿੰਗਾਰ ਸਿਰ ਗੁੰਦ ਦੇ ਮੇਰਾ ਮੇਰੇ ਹਥਾਂ ਨੂੰ ਮਹਿੰਦੀ ਲਾਈਂ ।
ਰੂਪ ਦੀ ਰੱਤੀ ਚਾੜ੍ਹਦੇ ਮੈਨੂੰ ਮੈਨੂੰ ਸੁਹਣਾ ਲਵੇ ਗਲ ਲਾਈ ।
ਛੋਡ ਨੀ ਅੰਮੀਏਂ! ਮੋਹ ਮੁਹਾਬੇ ਹੁਣ ਸ਼ਹੁ ਦੀ ਸ਼ਹੁ ਦੀ ਹੋਵਾਂ ।
ਨਿਰੀ ਨਿਰੀ ਉਸ ਮਾਹੀ ਦੀ ਹੋਵਾਂ ਮੈਂ ਉਸੇ ਦੇ ਪਯਾਰ ਪ੍ਰੋਵਾਂ ।
ਹਾਇ! ਸਵਾਂ ਨ ਮੈਂ ਗ਼ਾਫ਼ਲ ਹੋਕੇ, ਸਾਨੂੰ ਲੋਰੀ ਦਈਂ ਨ ਤੂੰ ਮਾਏ !
ਸਦਾ ਜਗੇਂਦੇ ਦੇ ਸਦ-ਰੰਗ-ਰੱਤੀ ਰਹਾਂ ਸੁਹਣੇ ਦੇ ਅੰਕ ਸਮਾਏ !
ਟੁੰਬ ਕਲੇਜਾ ਵਲੂੰਧਰਨ ਵਾਲੀ ਸਾਨੂੰ ਸੱਦ ਸੁਣੇਂਦੀਆ ਮਾਏ !
ਕੰਨ ਸੁਣੀਵਣ ਵਾਲੀ ਨ ਸੱਦ ਏ ਇਹ ਤਾਂ ਪ੍ਰੇਮ ਸੰਦੇਸੜਾ ਮਾਏ !
ਸੈਨਤ ਏ ਖਿੱਚਣ ਕਲੇਜਿਆਂ ਵਾਲੀ ਉਸ ਪਿਆਰੇ ਦੇ ਅੰਕ ਮਿਲਾਏ !
ਫਰਸ਼ਾਂ ਤੇ ਬੈਠਿਆਂ ਅਰਸ਼ਾਂ ਦੇ ਝੂਟੇ ਇਹ ਸੱਦ ਝੁਟਾਂਦੀ ਆ ਮਾਏ !



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ।☞

ਲਯ—ਚਲੰਤ। 'ਆ' ਦਾ ਘਰ—'ਜਗਾਇਆ' ਪਰ ਹੈ।

X X X
ਸੁਰ ਖਾਸ—ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ—

੧ ੨ ੩ ੦ ੧ ੨ ੩ ੦ ੧
X X X X X ੩ X
ਪਾਧਾ ਮਾਪਾਮਾਗਾ ਮਾ ਪਾ ਪਾਰਧਾਨੀਸਾ ਨੀਧਾ
ਸਾਨੂੰ ਸੁਤਿਆਂ ਕਿਸ ਨੇ ਜਗਾਇਆ ਸਾਨੂੰ ਸਤਿਆਂ......

੨ ੩ ੦ ੧ ੨ ੩ ੦
X X X X
ਨੀਧਾ ਪਾਰ ਮਾਗਾ ਮਾਗਾਰੇਸਾ
ਅੱਧੀ ਰਾਤ ਸਤਾ......ਰਿਆਂ ਵਾਲੀ

ਅੰਤਰਾ—

੨ ੩ ੦ ੧ ੨ ੩ ੦ ੧
X X ੩ ੩.੩X ੩ ੩X ੩
ਧਾਪਾਧਾ ਨੀਸਾ ਸਾ ਰੇ ਸਾ ਰੇ ਨੀਸਾ
ਕੋਈ ਨ ਜਾਗੇ ਕੋਈ ਨ ਦਿੱਸੇ

੨ ੩ ੦ ੧ ੨ ੩ ੦
੩ X ੩ X
ਸਾਰ ਨੀ ਧਾਰ ਨੀਸਾਨੀਧਾਪਾ
ਏ ਕਿਸਨੇ ਆ ਨਾਦ ਵ.........ਜਾਇਆ

ਦੋਹੇ ਦੀ ਧਾਰਨਾ (ਜੋੜੀ ਬੰਦ)—

X X X X X X X
ਧਾਰ ਧਾਰ ਧਾਰ ਧਾਰ ਧਾਪਾਰ ਮਾਪਾਧਾਪਾ
ਅੰਮਾਂ ਨੀ ਏਹ ਵਾਜ ਉਹੋ ਨੀ ਜੋ ਧੁਰ ਅਸਮਾਨੋਂ ਆਵੇ..........

X X X X X X
ਮਾਰ ਮਾਰ ਮਾਰ ਮਾਰ ਗਾਰ ਗਾਰ ਗਾਰ ਗਾਮਾਗਾਰੇਸਾ
ਚੀਰ ਅਕਾਸ਼ਾਂ ਤਿ ਮੰ...ਡਲਾਂ ਨੂੰ ਛੂਹ ਛੂਹ ਸਾਡੇ ਸੀਨੇ ਨੂੰ ਆਨ ਵਿਨ੍ਹਾਵੇ

ਅਗੋਂ ਗੀਤ ਦੋਹਰੇ ਦੀ ਧਾਰਨਾ ਤੇ ਵਜਾਕੇ ਅੰਤਰਾ ਤੇ ਅਸਥਾਈ ਨਾਲ ਨਾਲ ਵਜਾਓ।

ਗੀਤ ੪੭–

# ਠੁਮਰੀ।

ਕਲਗੀ ਵਾਲਿਆ! ਜੀਓ, ਤ੍ਰੁੱਠੀਓ ਤ੍ਰੁੱਠੀਓ ਜੀ!

ਜਿੰਦ ਗ੍ਰਸੀ ਆਕੇ ਬਿਰਹੋਂ ਨੇ ਮੇਰੀ,
ਇੱਕੋ ਹੀ ਓਟ ਮੈਂ ਨਿਮਾਣੀ ਨੂੰ ਤੇਰੀ
ਵਾਂਙ ਮੇਘਾਂ ਦੇ ਅਰਸ਼ਾਂ ਤੋਂ ਵੁੱਠੀਓ ਜੀ!

---

ਗਾਉਣ ਦੀ ਤਰਤੀਬ–

ਕਲਗੀ ਵਾਲਿਆ! ਜੀਓ, ਤ੍ਰੁੱਠੀਓ ਤ੍ਰੁੱਠੀਓ ਜੀ!
ਜਿੰਦ ਗ੍ਰਸੀ ਆਕੇ ਬਿਰਹੋਂ ਨੇ ਮੇਰੀ, ਜੀ......
ਕਲਗੀ ਵਾਲਿਆ! ਜੀਓ, ਤ੍ਰੁੱਠੀਓ ਤ੍ਰੁੱਠੀਓ ਜੀ!

ਇਕੋ ਹੀ ਓਟ ਮੈਂ ਨਿਮਾਣੀ ਨੂੰ ਤੇਰੀ, ਜੀ......
ਵਾਂਙ ਮੇਘਾਂ ਦੇ ਅਰਸ਼ਾਂ ਤੋਂ ਵੁੱਠੀਓ, ਜੀ......
ਜਿੰਦ ਗ੍ਰਸੀ ਆਕੇ ਬਿਰਹੋਂ ਨੇ ਮੇਰੀ, ਜੀ......
ਕਲਗੀ ਵਾਲਿਆ! ਜੀਓ, ਤ੍ਰੁੱਠੀਓ ਤ੍ਰੁੱਠੀਓ ਜੀ!

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਦੇਸ਼ਕਾਰ (ਇਸਨੂੰ ਬਿਭਾਸ ਬੀ ਕਹਿੰਦੇ ਹਨ)। ਤਾਲ—੩।

ਗਤ—ਪੰਜਾਬੀ ਠੇਕਾ। ਮਾਤ੍ਰਾ—੮। ਲੈ—ਵਿਚਲੇ ਮੇਲ ਦੀ।

'ਆ' ਦਾ ਘਰ—'ਤ੍ਰੁੱਠੀਓ ਜੀ' ਪਰ ਹੈ।

X

ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ। (ਮਾ ਉਤ੍ਰਾ ਬਹੁਤ ਘਟ ਲਗਦਾ ਹੈ)।

ਅਸਥਾਈ—

੩ ੦ ੧ ੨ ੩ ੦ ੧ ੨

ਪਾਧਾ ਸਾ੨ਨੀਧਾ ਨੀਧਾਪਾ ਪਾਗਾ ਗਾਧਾ੨ਨੀ ਨੀਧਾ
ਕਲਗੀ ਵਾਲਿਆ ਜੀਓ ਤ੍ਰੁੱਠੀਓ ਤ੍ਰੁੱਠੀਓ ਜੀ......

੩ ੦ ੧ ੨ ੩ ੦ ੧ ੨

ਗਾ੩ ਗਾਰੇਗਾ ਗਾਧਾਪਾ ਗਾਰੇਗਾਰੇਸਾ
ਜਿੰਦ ਗੂ......ਸੀ ਆਕੇ ਬਿਰਹੋਂ ਨੇ ਮੇਰੀ ਜੀ......

ਕਲਗੀ ਵਾਲਿਆ, ਜੀਓ........

ਅੰਤਰਾ—

੩ ੦ ੧ ੨ ੩ ੦ ੧ ੨

ਪਾਸਾ੩ ਸਾਨੀਧਾ ਪਾਨੀਧਾਪਾ
ਇਕੋ ਹੀ ਓਟ ਮੈਂ ਨਿਮਾਣੀਨੂੰ ਤੇਰੀ ਜੀ...

'ਵਾਙ ਮੇਘਾਂ ਦੇ ਅਰਸ਼ਾਂ ਤੋਂ ਵੁੱਠੀਓ ਜੀ'—

(ਅਸਥਾਈ ਪਰ ਵਜਾਓ)।

ਕਲਗੀ ਵਾਲਿਆ ਜੀਓ......

ਗੀਤ ੪੮–

## ਠੁਮਰੀ।

ਮੇਰੀ ਬਹੀਆਂ ਗਹੋ
ਮੇਰੀ ਬਹੀਆਂ ਗਹੋ ਜੀ,
ਹੇ ਸਤਿਗੁਰ ਨਾਨਕ! ਮੇਰੀ ਬਹੀਆਂ ਗਹੋ ਜੀ!

ਰਾਤ ਹਨ੍ਹੇਰੀ,
ਤਿਲਕਣ, ਤਿਲਕਣ
ਹਾਇ! ਮੇਰੇ ਨੇੜੇ, ਮੇਰੇ ਨੇੜੇ ਰਹੋ ਜੀ!
ਹੇ ਸਤਿਗੁਰ ਨਾਨਕ!...



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ—ਦੇਸ਼। ਤਾਲ—੩। ਗਤ—ਤਲਵਾੜਾ। ਮਾਤ੍ਰਾ—੮। ਲੈ—ਧੀਮੀ।

'ਆ' ਦਾ ਘਰ—'ਬਹੀਆਂ' ਪਰ ਹੈ।

ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ ਨੀ।

ਅਸਥਾਈ—

| ੦ ੧ | ੨ | ੩ |
|---|---|---|
| ਗਾਮਾਗਾਰੇਸਾ | ਰੇਮਾਪਾ | ਨੀਧਾਪਾ |
| ਸਤਿਗੁਰ ਨਾਨਕ ਮੇਰੀ | ਬਹੀਆਂ ਗ······ | ਹੋ ਜੀ······ |

ਅੰਤਰਾ ਨੰਬਰ ੧:—

| ੦ ੧ | ੨ ੩ |
|---|---|
| ਨੀ੩ਸਾਨੀ | ਧਾਮਾਪਾਨੀਪਾਪਾ |
| ਬਹੀਆਂ ਗਹੋ ਮੇਰੀ | ਬਹੀਆਂ ਗਹੋ ਜੀ···ਹੇ ਸਤਿਗੁਰ··· |

ਅੰਤਰਾ ਨੰਬਰ ੨:—

| ੦ ੧ | ੨ ੩ |
|---|---|
| ਪਾਮਾਪਾਨੀਸਾ | ਪਾਮਾਪਾਨੀਸਾਰੇ |
| ਰਾਤ ਹਨੇਰੀ | ਤਿਲਕਣ, ਤਿਲਕਣ |

'ਹਾਇ! ਮੇਰੇ ਨੇੜੇ, ਮੇਰੇ ਨੇੜੇ ਰਹੋ ਜੀ'—

(ਅੰਤਰਾ ਨੰਬਰ ੧ ਪਰ ਵਜਾਓ)।

ਸਤਿਗੁਰ ਨਾਨਕ·········

ਗੀਤ ੪੯–

## ਰਾਤੀਂ ਹੋਈਆਂ ਵੱਡੀਆਂ !

ਰਾਤੀਂ ਹੋਈਆਂ ਵੱਡੀਆਂ !
ਚੈਨ ਨ ਆਵੇ ਇਸ ਮਨ ਮੇਰੇ, ਰਾਤੀਂ ਹੋਈਆਂ ਵੱਡੀਆਂ ।
ਜਿਤ ਧਰਤੀ ਗੁਰ ਨਾਨਕ ਵਸਦਾ, ਸੁਰਤਾਂ ਉਸ ਦਿਸ ਗੱਡੀਆਂ ।
ਚਲੋ ਸਹੀਓ ਹੁਣ ਛੇਤੀ ਚਲੀਏ, ਮਾਰ ਉਲਾਂਘਾਂ ਵੱਡੀਆਂ ।
ਜਾਨ ਜਾਨ ਵਿਚ ਤਦੋਂ ਆਵਸੀ, ਚਰਨੀ ਜਾ ਜਦ ਲੱਗੀਆਂ ।



ਇਸ ਗੀਤ ਨੂੰ, ਗੀਤ ਨੰ: ੨੩-੨੪ ਦੇ ਚਿਤ੍ਰ ਮੂਜਬ, ਜੋ ਪੰਨਾ ੪੭ ਪਰ ਆਇਆ ਹੈ, ਵਜਾਓ ।

## ਗੀਤ ੫੦– ਪੰਡਤ ਸ਼ਿਵਦੱਤ ਦਾ ਬਿਰਹਾ।

ਟੇਕ– ਮੈਂਡੀ ਦੇਹ ਨਿਮਾਣੀ ਲਾਲ ਵੇ!

ਮੈਨੂੰ ਦੇਸ਼ ਆਪਣੇ ਸੱਦਕੇ ਪ੍ਰੀਤਮ ਪਾਸ ਬਹਾਲ ਵੇ!
ਇਕ ਵੇਰੀ ਤੱਕੀਂ ਅੱਖੀਓਂ ਮੈਨੂੰ ਤੱਕ ਤੱਕ ਕਰੀਂ ਨਿਹਾਲ ਵੇ!
ਦਿਹੁੰ ਪੁੰਨੇ ਮੇਰੇ ਪ੍ਰੀਤਮਾਂ! ਕੁਈ ਦਮ ਦਾ ਬਾਕੀ ਹਾਲ ਵੇ!
ਇਸ ਚਰਖੇ ਨੂੰ ਘੁਣ ਖਾ ਗਿਆ, ਸਿਰ ਲੌਂਦਾ ਦਿਸਦਾ ਕਾਲ ਵੇ!
ਕਰ ਮਿਹਰ ਪੁਰਾਣੇ ਦਾਸ ਤੇ ਇਕ ਬਿਰਦ ਆਪਣਾਂ ਪਾਲ ਵੇ!
ਕਰ ਬਹੁੜੀ ਕਲਗੀ ਵਾਲਿਆ! ਦਰ ਢੱਠਾ ਦਾਸ ਸੰਭਾਲ ਵੇ!



ਇਸ ਗੀਤ ਨੂੰ ਪਿੱਛੇ ਪੰਨਾ ੧੮ ਪਰ ਆਚੁਕੇ ਗੀਤ ਨੰ: ੯ ਦੇ ਵਜਾਉਣ ਦੇ ਢਿੱਡੂ ਪਰ ਵਜਾਓ।

ਗੀਤ ੫੧–

# ਸਤਿਗੁਰ ਨਾਨਕ ਦੀ ਉਸਤਤੀ।

ਅਨਾਥ ਨਾਥ ਏਕ ਤੂੰ, ਸਨਾਥ ਨਾਥ ਟੇਕ ਤੂੰ,
ਨਿਥਾਵਿਆਂ ਸਥਾਉਂ ਤੂੰ, ਨਿਓਟਿਆਂ ਦੀ ਛਾਉਂ ਤੂੰ। ੧.
ਨਿਮਾਣਿਆਂ ਤੂੰ ਮਾਣਦਾ, ਨਿਤਾਣਿਆਂ ਸਿਆਣਦਾ,
ਜ਼ਿਮੀਂ ਪਿਆ ਜੁ ਪਾਂਵਦਾ, ਗਲੇ ਦਿ ਨਾਲ ਲਾਂਵਦਾ। ੨.
ਕਿਸੇ ਨੂੰ ਜੇ ਕਦੇ ਕਿਤੇ ਡੁਬੰਦਿਆਂ ਤੂੰ ਹੈਂ ਤਕੇਂ,
ਬਚਾਂਵਦਾ, ਰਖਾਂਵਦਾ, ਤਰਾਂਵਦਾ, ਪੁਚਾਂਵਦਾ। ੩.
ਵਿਗਾੜਿਆਂ ਸੁਆਰ ਦੇਂ, ਸੁਆਰਿਆਂ ਸ਼ਿੰਗਾਰ ਦੇਂ,
ਸ਼ਿੰਗਾਰਿਆਂ ਮਿਲਾਇ ਦੇਂ ਪ੍ਰਭੂ ਦਰੇ ਪੁਚਾਇ ਦੇਂ। ੪.
ਧੁਰੋਂ ਪ੍ਰਭੂ ਤ੍ਰੁਠੋ ਤੁਸੀਂ, ਕਰੋ ਕ੍ਰਿਪਾ, ਦੁਖੀ ਅਸੀਂ,
ਤਰਾ ਲਓ, ਬਚਾ ਲਓ, ਸ਼੍ਰਣਾਗਤਾਂ ਸਮਾ ਲਓ। ੫.
ਸਮ੍ਰੱਥ ਤੂੰ ਬਚਾਣ ਨੂੰ, ਅਸਾਡੜਾ ਹੈਂ ਮਾਣ ਤੂੰ
ਦਰ ਆ ਪਏ ਬਚਾ ਲਓ ਲੜ ਲੱਗਿਆਂ ਤਰਾ ਲਓ। ੬.



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ

ਰਾਗ—ਭੋਪਾਲੀ ਕਲਜਾਣ। ਤਾਲ ਤੇ ਗਤ—ਦਾਦਰਾ। ਮਾਤ੍ਰਾ—੬।

ਲੈ—ਵਿਚਲੇ ਮੇਲ ਦੀ। 'ਆ' ਦਾ ਘਰ—'ਏਕ ਤੂੰ' ਪਰ ਹੈ।

ਸੁਰ ਖਾਸ— ਸਾ ਰੇ ਗਾ ਪਾ ਧਾ ਨੀ।

ਅਸਥਾਈ—

| ੧ ੨ (੧) | ੧ ੨ | ੧ ੨ | ੧ ੨ |
|---|---|---|---|
| ਸਾਧਾਸਾਰੇ | ਗਾਧਾਪਾ | ਗਾ੨ਰੇ੨ | ਗਾਰੇਸਾ |
| ਅਨਾਥ ਨਾਥ | ਏਕ ਤੂੰ | ਸਨਾਥ ਨਾਥ | ਟੇਕ ਤੂੰ |

ਅੰਤਰਾ—

| ੧ ੨ | ੧ (੩) ੨ | ੧ ੨ | | ੧ ੨ |
|---|---|---|---|---|
| ਗਾ੩ਪਾ | ਧਾਸਾ੩ | ਨੀ੨ਧਾਪਾ | ਧਾ | ਨੀਧਾਪਾ |
| ਨਿਥਾਵਿਆਂ | ਸਥਾਉਂ ਤੂੰ | ਨਿਓਟਿਆਂ | ਦੀ | ਛਾਉਂ ਤੂੰ |

ਅੱਗੋਂ ਸਾਰਾ ਗੀਤ ਅੰਤਰਾ ਪਰ ਹੀ ਵਜਾਓ ਤੇ ਅਸਥਾਈ ਨੂੰ ਨਾਲ ਨਾਲ ਗਾਉਂਦੇ ਜਾਓ।

ਗੀਤ ੫੨–

## ਬੇਬੇ ਨਾਨਕੀ ਜੀ ਦਾ ਬਿਰਹਾ।

(ਦੂਜੀ ਉਦਾਸੀ ਦੇ ਅੰਤ ਵੇਲੇ)

ਹੈ ਦੇਰ ਹੋਈ. ਵੀਰ ਜੀ! ਵਾਗਾਂ ਤੁਸਾਂ ਨਾਂ ਮੋੜੀਆਂ,
ਨਾਂ ਸੁਖ ਸੁਨੇਹਾਂ ਘੱਲਿਆ, ਕੀ ਮੋਹ ਤਣਾਵਾਂ ਤੋੜੀਆਂ?
ਨਾਂ ਸੁਪਨਿਆਂ ਵਿਚ ਦਰਸ ਹੋਏ, ਧਯਾਨ ਵੀ ਹੈ ਹਾਰਿਆ,
ਏ ਭੈਣ ਵਾਰੀ. ਵੀਰ ਅਰਸ਼ੀ! ਕਿਉਂ ਅਸਾਂ ਵੀਸਾਰਿਆ?
ਹੋ ਰੂਪ ਆਤਮ ਵੀਰ ਜੀ! ਹੈ ਅਸਾਂ ਸਾਕ ਪਛਾਣਿਆਂ,
ਪਰ ਤੁਸੀਂ ਦਾਯਾ ਰੂਪ ਹੋ ਔਗੁਣ ਕਦੀ ਨਾਂ ਛਾਣਿਆਂ।
ਹਾਂ, ਬੰਨ੍ਹ ਦਾਵੇ ਸਾਕਗੀਰੀ ਮਾਣ ਕਰਦੇ ਆਪ ਤੇ,
ਨਾਂ ਜਾਣਦੇ ਹਾਂ ਰੂਪ ਰੱਬੀ ਆਪਣਾ ਕਰ ਥਾਪਦੇ।
ਹੋ ਵਾਂਙ ਸੂਰਜ ਜਗਤ-ਸਾਂਝੇ ਤਾਰਦੇ ਸੰਸਾਰ ਨੂੰ,
ਮੈਂ ਕਮਲ ਵਾਂਙੂ ਸ੍ਵਾਰਥੀ ਹਾਂ ਜਾਣਦੀ ਨਾਂ ਸਾਰ ਨੂੰ।
ਬਖਸ਼ਿੰਦ ਹੋ, ਹੇ ਸਤਿਗੁਰੂ! ਬਖਸ਼ੋ ਜੁ ਭੁੱਲਾਂ ਸਾਡੀਆਂ,
ਮੋੜੋ ਮੁਹਾਣਾਂ ਸਤਿਗੁਰੂ ਤਾਂਘਾਂ ਹੁਯਾਂ ਹੁਣ ਡਾਢੀਆਂ।
ਮੈਂ ਨੈਣ ਭਰ ਭਰ ਆਂਵਦੇ. ਡੁਲ੍ਹ ਜਾਂਵਦੇ ਫਿਰ ਭਰਦਿਆਂ,
ਫਿਰ ਡੁੱਲ੍ਹਦੇ ਫਿਰ ਰੋਕਦੀ. ਜਾਂਦੇ ਜਰੇ ਨਾਂ ਜਰਦਿਆਂ।
ਜਦ ਸੱਦ ਸੁਹਣੀ ਹੋਂਵਦੀ ਮੈਂ ਬਾਹਰ ਭੰਨੀ ਜਾਂਵਦੀ,
ਮੈਂ ਵਿਚ ਦਲ੍ਹੀਜੇ ਬਿੜਕਦੀ ਮੁੜ ਹੋ ਨਿਰਾਸੀ ਆਂਵਦੀ।
ਜੇ ਵਾਜ ਮਿੱਠੀ ਆਂਵਦੀ, ਮੈਂ ਵੀਰ ਜਾਣਾ ਆ ਗਿਆ,
ਯਾ ਸਾਰ ਕੋਈ ਗੁਰੂ ਪਯਾਰਾ ਲੈ ਦੁਆਰੇ ਆ ਰਿਹਾ।
ਹੇ ਵੀਰ! ਸੋਚੋ ਹਾਲ ਨੂੰ ਜਦ ਮੈਂ ਨਿਰਾਸੀ ਹੋਂਵਦੀ,
ਦਿਲ ਬੜ੍ਹਕਦਾ, ਮਨ ਟੁੱਟਦਾ ਮੈਂ ਬੈਠ ਛਮਛਮ ਰੋਂਵਦੀ।
ਜਾਂ ਰੈਣ ਭਿੰਨੀ ਤ੍ਰੇਲ ਦੀ ਲੈ ਤਾਰਿਆਂ ਛਬਿ ਛਾਉਂਦੀ,
ਹੈ ਵਾਉ ਨਿੱਕੀ ਰੁਮਕਦੀ, ਏਕਾਂਤ ਪਯਾਰੀ ਆਉਂਦੀ,
ਮੈਂ ਦੇਖਦੀ ਆਕਾਸ਼ ਤੋਂ ਛਹਿਬਰ ਇਲਾਹੀ ਆ ਰਹੀ,

ਪਰ ਇਲਾਹੀ ਗਾਣ ਹਾਰੇ ਵੀਰ ਬਿਨ ਘਬਰਾ ਰਹੀ,
ਤਦ ਹੋ ਨਿਰਾਸੀ ਕੂਕਦੀ ਹੇ ਵੀਰ ਜੀ! ਮੈਂ ਵਿਲਪਦੀ,
ਹਾਂ, ਅੱਤਿ ਵਜਾਕੁਲ ਲੁੱਛਦੀ ਤੇ ਹੋ ਵਿਰਾਗਨ ਤੜਪਦੀ।
ਜੇ ਵੀਰ ਜੀ! ਏ ਪਤਾ ਹੋਵੇ ਕਿਸ ਵਿਲਾਯਤ ਹੋ ਗਏ?
ਤਾਂ ਭੇਜ ਦੇਵਾਂ ਦਾਸ ਕੋਈ ਹਾਲ ਮੇਰਾ ਜਾ ਕਹੇ।
ਕਦ ਦੇਹੁੰ ਆਵੇ ਭਾਗ ਭਰਿਆ ਵਾਜ ਕੰਨੀ ਏ ਪਏ:-
'ਬੇਬੇ' ਕਹੇ ਓ ਚੰਦ੍ਰ ਮੁਖ ਬੇਬੇ ਸਦੱਕੜੀ ਹੋ ਜਏ।
ਹੋ ਜਾਉਂ ਵਾਰੀ ਓਸ ਵੇਲੇ ਘੋਲ ਘੱਤਾਂ ਆਪ ਨੂੰ
ਮੈਂ ਵਾਰ ਸੱਟਾਂ ਵੀਰ ਉਤੋਂ, ਵਰਤ, ਹਠ, ਤਪ, ਜਾਪ ਨੂੰ।
ਮੈਂ ਮਾਣ ਛੱਡਾਂ ਸਾਕ ਦਾ, ਹੇ ਗੁਰੂ! ਜਾਣੋਂ ਸਿੱਖ ਹਾਂ
ਹਾਂ ਸਿੱਖ ਭੁੱਲਣਹਾਰ ਭਾਰੀ, ਮੰਗਦੀ ਏ ਭਿੱਖ ਹਾਂ:-
ਹੇ ਗੁਰੂ ਪੂਰਨ! ਖੈਰ ਪਾਵੋ, ਖੈਰ ਪਾਵੋ ਦਰਸ ਦੀ,
ਏ ਹੋ ਨਿਮਾਣੀ ਦ੍ਵਾਰ ਢੱਠੀ, ਦਰਸ ਤਾਈਂ ਤਰਸਦੀ।
ਹੇ ਦੂਰ ਬੈਠੇ ਸਤਿਗੁਰੂ! ਪਰ ਜੀ ਦੀ ਜਾਣਨ ਹਾਰ ਹੋ,
ਜੀਅਦਾਨਦੇਵੋ ਜੀਵਤਾਈਂ, ਬਿਰਦ ਪਾਲਣ ਹਾਰ ਹੋ,

* * * *

ਔਹ ਚਾਨਣਾਂ ਕੀ ਹੋ ਗਿਆ ਅੰਙਣ ਕਿਵੇਂ ਹੈ ਲਿਸ਼ਕਿਆ?
ਔਹ ਨੂਰ ਸਾਰੇ ਖਿੜ ਪਿਆ, ਬਿਰਹੋਂ ਹਨੇਰਾ ਖਿਸਕਿਆ।
ਹੈ ਵੀਰ ਦੈਵੀ ਆ ਗਿਆ, ਸੀ "ਯਾਦ" ਬੂਟਾ ਲਾ ਗਿਆ,
ਨਿਜਬਿਰਦਪਾਲਨਆਗਿਆ, ਇਕ 'ਯਾਦ' ਕੀਤੇ ਆਗਿਆ,

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ–ਸੂਹਣੀ। ਤਾਲ–ਪਸ਼ਤੋ। ਗਤ–ਢਈਆ।

ਮਾਤ੍ਰਾ–੭। ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਮੋੜੀਆਂ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਧਾ ਨੀ

ਅਸਥਾਈ–

| ੦ ੧ ੨ | ੦ ੧ | ੨ ੦ ੧ ੨ | ੦ ੧ ੨ |
|---|---|---|---|
| ੩ | ੩ ੩ X ੩ | ੩ ੩ | ੩ |
| ਗਾਮਾਧਾਨੀਸਾ | ਗਾਰੇਸਾ | ਸਾਨੀਧਾਨੀਸਾ | ਧਾਨੀਸਾਨੀਧਾਮਾਗਾ |
| ਹੈ ਦੇਰ ਹੋਈ | ਵੀਰ ਜੀ! | ਵਾਗਾਂ ਤੁਸਾਂ ਨਾਂ | ਮੋੜੀਆਂ............. |

'ਨਾ ਸੁਖ ਸੁਨੇਹਾਂ ਘੱਲਿਆ, ਕੀ ਮੋਹ ਤਣਾਵਾਂ ਤੋੜੀਆਂ?'–

(ਅਸਥਾਈ ਪਰ ਵਜਾਓ)।

ਅੰਤਰਾ–

| ੦ ੧ ੨ | ੦ ੧ ੨ | ੦ ੧ ੨ | ੦ ੧ ੨ |
|---|---|---|---|
| ੩ ੩ ੩ | ੩ ੩ X ੩ | ੩ | ੩ |
| ਸਾਰਗਾਰਮਾ | ਗਾਰੇਸਾਰ | ਨੀਧਾਨੀਸਾ | ਧਾਨੀਸਾਨੀਧਾਮਾਗਾ |
| ਨਾਂ ਸੁਪਨਿਆਂ ਵਿਚ | ਦਰਸ ਹੋਏ | ਧਜ਼ਾਨ ਵੀ ਹੋ | ਹਾਰਿਆ.......... |

'ਏ ਭੈਣ ਵਾਰੀ. ਵੀਰ ਅਰਜ਼ੀ! ਕਿਉਂ ਅਸਾਂ ਵੀਸਾਰਿਆ'–

(ਅਸਥਾਈ ਪਰ ਵਜਾਓ)

ਅੱਗੋਂ ਪਹਿਲੀ ਸਤਰ ਅੰਤਰਾ ਪਰ ਤੇ ਦੂਜੀ ਅਸਥਾਈ ਪਰ, ਇਸੇ ਤਰ੍ਹਾਂ ਵੰਡਕੇ ਸਾਰਾ ਗੀਤ ਵਜਾਓ।

ਗੀਤ ੫੩- **ਬੇਬੇ ਨਾਨਕੀ ਜੀ ਦਾ 'ਵੀਰ-ਆਗਮ'।**

ਆਓ ਸਹੀਓ! ਰਲ ਦਿਓ ਵਧਾਈ, ਵੀਰ ਮੇਰਾ ਘਰ ਆਇਆ,
ਅੰਮੀਂ ਜਾਇਆ ਵੇਹੜੇ ਵੜਿਆ, ਵਿਹੜਾ ਫੇਰ ਸੁਹਾਇਆ।
ਘੋਲੀ ਸਦਕੇ ਰਾਹਾਂ ਉੱਤੋਂ, ਵੀਰ ਜਿਨ੍ਹੀਂ ਟੁਰ ਆਇਆ।
ਜਗਤ ਜਲੰਦਾ ਸੀਤਲ ਕਰਕੇ ਗੁਰ ਨਾਨਕ ਘਰ ਆਇਆ।
ਸਾਨੂੰ ਠਾਰਨ ਸੁਹਣਾ ਵੀਰਨ ਅਪਨੇ ਘਰ ਫਿਰ ਆਇਆ।
ਅਰਸ਼ ਕੁਰਸ਼ ਦਾ ਨੂਰ ਵੇ ਲੋਕੋ! ਨੂਰ ਜਿਨ੍ਹੇ ਜਗ ਲਾਇਆ,
ਮਾਲਕ ਪਾਲਕ ਤੇ ਜਗ ਤਾਰਕ ਧੁਰ ਦਰਗਾਹੋਂ ਆਇਆ।
ਪਜਾਰ ਅਮਿੱਤਾ ਭਰ ਭਰ ਲਿਆਯਾ, ਜਗ ਤੇ ਆਨ ਲੁਟਾਇਆ।
ਜੀਅ-ਦਾਨ ਦੇ ਅਪਣੇ ਕੀਤਾ, ਗੋਦ ਪ੍ਰਭੂ ਜਗ ਪਾਇਆ।
ਉਹ ਗੁਰ ਨਾਨਕ ਅੱਜ ਵੇ ਲੋਕੋ, ਅੱਜ ਅਸਾਂ ਘਰ ਆਇਆ,
ਲੱਖ ਮੁਮਾਰਖਾਂ ਦਿਓ ਵਧਾਈਆਂ, ਵੀਰ ਅਸਾਂ ਮੁੜ ਆਇਆ।
ਅੱਜ ਵਧਾਈਆਂ ਅੱਜ ਸਹੇਲੀਓ, ਅੱਜ ਗੁਰੂ ਘਰ ਆਇਆ
ਅੰਮੀਂ ਜਾਇਆ ਵੀਰਨ ਪਜਾਰਾ, ਅੱਜ ਅਸਾਂ ਘਰ ਆਇਆ।
ਬਾਰਾਂ ਬਰਸ ਉਦਾਸੀ ਕਰਕੇ, ਗੁਰ ਨਾਨਕ ਘਰ ਆਇਆ।
ਮੇਰੇ ਤੇਰੇ ਸਭ ਦੇ ਦੁਆਰੇ ਗੁਰ ਨਾਨਕ ਫਿਰ ਆਇਆ।
ਸੱਤਿਨਾਮ ਦੀ ਜਾਗ ਲਗਾਕੇ, ਜੀਅ-ਦਾਨ ਦੇ ਆਇਆ।
ਅੱਜ ਵਧਾਈਆਂ ਕੁੱਲ ਜਗਤ ਨੂੰ, ਗੁਰ ਨਾਨਕ ਘਰ ਆਇਆ।

—ooo—

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ 

ਰਾਗ–ਸੂਹਣੀ।   ਤਾਲ–੩।   ਗਤ–ਨਾ ਧੀ ਧਿ ਨਾ।   ਮਾਤ੍ਰਾ–੮।

ਲੈ–ਚਲੰਤ।   'ਆ' ਦਾ ਘਰ–'ਘਰ ਆਇਆ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਧਾ ਨੀ।

<u>ਅਸਥਾਈ–</u>

| ੦ | ੧ | ੨ ੩ | ੦ ੧ | | ੨ | ੩ |
|---|---|---|---|---|---|---|
| | | ੩ ੩X ੩ | ੩ | ੩ | | |
| ਗਾਮਾਧਾ | ਨੀ | ਸਾਰੇਨੀਸਾ | ਸਾ੪ | ਸਾ | ਨੀਧਾਨੀ | ਧਾਮਾ |
| ਵੀਰ ਮੇਰਾ | ਘਰ | ਆ···ਇ···ਆ, | ਆਓ ਸਹੀਓ | ਰਲ | ਵਿਓ ਵ······ | ਧਾਈ |

<u>ਅੰਤਰਾ–</u>

| ੦ ੧ | ੨ | ੩ |
|---|---|---|
| ੩ | ੩ ੩X੩ ੩X | ੩ |
| ਧਾਨੀਸਾ੨ | ਸਾਰੇਸਾਰੇ | ਨੀਸਾ |
| ਅੰਮੀ ਜਾਯਾ | ਵਿਹੜੇ | ਵੜਿਆ |

| ੦ | ੧ | ੨ ੩ |
|---|---|---|
| ੩ ੩ | ੩ ੩ | ੩X੩ ੩ |
| ਸਾਗਾ੨ | ਮਾਗਾ | ਰੇਸਾਨੀਸਾ |
| ਅੰਙਣ | ਅੱਜ ਸੁ······ | ਹਾਇ···ਆ |

ਅਗੋਂ ਗੀਤ ਅੰਤਰਾ ਪਰ ਵਜਾਓ ਤੇ ਅਸਥਾਈ ਨਾਲ ਨਾਲ ਗਾਉਂਦੇ ਜਾਓ।

ਗੀਤ ੫੪–

# ਰਾਇ ਬੁਲਾਰ ਦਾ ਬਿਰਹਾ।

(ਪਹਿਲੀ ਉਦਾਸੀ ਦੇ ਅੰਤ ਪਰ)

ਬਾਰਾਂ ਹਿ ਬਰਸ ਬੀਤੇ ਪ੍ਰੀਤਮ ਬਿਦੇਸ ਧਾਏ,
ਆਇਆ ਨ ਸੁਖ ਸੁਨੇਹਾਂ ਧੌਲੇ ਹੋ ਕੇਸ ਆਏ।
ਉਮਰਾ ਦਾ ਸੂਰ ਢਲਿਆ ਪਾਸਾ ਨ ਪ੍ਰੇਮ ਫ਼ਿਰਿਆ,
ਰੋ ਰੋ ਵਰ੍ਹੇ ਵਿਹਾਏ, ਪ੍ਰੀਤਮ ਨ ਦੇਸ਼ ਆਏ।
ਆਵੇ ਕਦੀ ਤਾਂ ਆਵੇ, ਪਯਾਰੇ! ਦਰਸ ਦਿਖਾਵੇ,
ਆਖਾਂ ਕਦੇ ਤਾਂ ਮੈਂ ਬੀ: 'ਪਯਾਰੇ ਸੁਦੇਸ਼ ਆਏ'।
ਤਰਸਨ ਏ ਨੈਣ ਪਯਾਸੇ, ਦਰਸ਼ਨ ਦਾ ਨੀਰ ਭਾਲਣ,
ਪਰਸਨ ਚਰਨ ਕਮਲ ਨੂੰ ਫਿਰਦੇ ਵਿਸ਼ੇਸ਼ ਧਾਏ।
ਹਿਰਦਾ ਉਛਲਦਾ ਰਹਿੰਦਾ, ਕੰਬੇ ਕਲੇਜੜਾ ਏ,
ਤਾਂਘੇ ਸੁਣਨ ਸੁਨੇਹਾ: 'ਤੇਰੇ ਨਰੇਸ਼ ਆਏ'।
ਆਏ ਨ ਹਾਇ ਪਯਾਰੇ, ਤਾਂਘਾਂ ਨ ਖਿੱਚ ਲਯਾਈਆਂ
ਹਾਰੇ ਉਪਾਵ ਸਾਰੇ, ਕੋਈ ਨ ਪੇਸ਼ ਜਾਏ।

ਆਪੇ ਦਿਆਲ ਹੋਕੇ, ਆਪੇ ਦਿਦਾਰ ਦੇਵੇ,
ਦੇਖੇ ਬਿਨਾ ਹੇ ਪਯਾਰੇ! ਕੀਕੂੰ ਕਲੇਸ਼ ਜਾਏ?
ਆ ਜਾ ਦਇਆ ਦੇ ਵਾਲੀ! ਮਾਲੀ ਪਯਾਰ ਦਾ ਤੂੰ;
ਪਾਲੀਂ ਏ ਬਾਗ ਅਪਨਾ, ਸੁਕਦਾ ਏ ਬੇਸ਼ ਜਾਏ।
ਵਧਦੀ ਉਮਰ ਹੈ ਜਾਂਦੀ ਦਰਸ਼ਨ ਨਹੀਂ ਹੈ ਹੋਂਦਾ
ਬਿਰਹਾ ਨਵੇਂ ਨਵੇਂ ਹੀ, ਕਰ ਕਰ ਕੇ ਵੇਸ ਆਏ।
ਬਿਰਹਾ ਹੈ ਰੋਗ ਮੇਰਾ, ਤੇਰਾ ਦੀਦਾਰ ਦਾਰੂ,
ਆਜਾ ਤਬੀਬ ਮੇਰੇ, ਬਿਤਦੀ ਵਰ੍ਹੇਸ ਜਾਏ।
ਆ ਜਾ ਗੁਰੂ ਪਿਆਰੇ! ਅਪਨੇ ਬਿਰਦ ਦੇ ਸਦਕੇ,
ਥੱਕੇ ਉਪਾਉ ਮੇਰੇ, ਮੇਰੀ ਨ ਪੇਸ਼ ਜਾਏ।
ਤੇਰੀ ਮਿਹਰ ਤੇ ਬਖਸ਼ਿਸ਼, ਤੇਰੀ ਦਇਆ ਤੇ ਦਾਇਆ,
ਤੇਰੀ ਕ੍ਰਿਪਾ ਦੇ ਬਾਝੋਂ ਮੇਰਾ ਨ ਕ੍ਲੇਸ਼ ਜਾਏ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ–ਜ਼ਿਲਾ ਸਿੰਧੜਾ ਮਿਲਜਾ ਹੋਯਾ। ਤਾਲ–ਤਿੰਨ।

ਗਤ–ਤਲਵਾੜਾ। ਮਾਤ੍ਰਾ–ਅੱਠ। ਲਯ–ਧੀਮੀ।

'ਆ' ਦਾ ਘਰ–'ਬਿਦੇਸ਼ ਸਿਧਾਏ'।

X X X
ਸੁਰ ਖਾਸ– ਸਾ ਰੇ ਗਾ ਗਾ ਮਾ ਪਾ ਧਾ ਨੀ।

ਅਸਥਾਈ–

੧ ੨ ੩ ੦ ੧ ੨ ੩ ੦
X X X
ਸਾਰੇਮਾਰੇਮਾ ਪਾ ਨੀਧਾ
ਬਾਰਾਂ ਹਿ ਬਰ····ਸ ਬੀਤੇ

ਅੰਤਰਾ ਨੰਬਰ ੧–

੧ ੨ ੩ ੦ ੧ ੨ ੩ ੦
X X X
ਪਾਮਾ ਗਾ ਪਾਮਾ ਗਾਰੇ
ਪ੍ਰੀਤਮ ਬਿ·······ਦੇਸ਼ ਧਾਏ।

ਆਇਆ ਨਾ ਸੁਖ ਸੁਨੇਹਾ (ਅਸਥਾਈ ਪਰ ਵਜਾਓ)
ਧੌਲੇ ਹੋ ਕੇਸ ਆਏ (ਅੰਤਰਾ ਨੰ: ੧ ਪਰ ਵਜਾਓ)

ਅੰਤਰਾ ਨੰਬਰ ੨–

੧ ੨ ੩ ੦ ੧ ੨ ੩ ੦
X X X
ਨੀ੪ ਨੀਧਾ ਸਾਨੀਧਾ
ਉਮਰਾ ਦਾ ਸੂਰ ਢਲਿਆ

ਪਾਸਾ ਨ ਪ੍ਰੇਮ ਫਿਰਿਆ (ਅੰਤਰਾ ਨੰ: ੧ ਪਰ ਵਜਾਓ)।

ਅਗੇ ਅਸਥਾਈ ਅੰਤਰਾ ਨੰ: ੧ ਪਰ ਮਿਲਾਕੇ ਵਜਾਓ ਤੇ ਬਾਕੀ ਦਾ ਗੀਤ ਉਪਰ ਦੱਸੇ ਵਾਂਗ ਵੰਡਕੇ ਵਜਾਂਦੇ ਜਾਓ।

## ਗੀਤ ੫੫– ਰਾਇ ਬੁਲਾਰ ਜੀ ਦਾ ਬਿਰਹਾ।

ਰੁਖੜਾ ਨਦੀ ਕਿਨਾਰੇ ਠਾਠਾਂ ਹੈ ਨੀਰ ਮਾਰੇ,
ਲੱਗੀ ਹੈ ਕੇਰ ਹੇਠਾਂ ਢੈਂਦੇ ਪਏ ਕਿਨਾਰੇ।
ਉਛਲੇ ਨਦੀ ਚੜ੍ਹ ਆਵੇ ਕੱਪਰ ਪਵਨ ਵਡੇਰੇ,
ਘੁੰਮਣ ਤੇ ਘੇਰੀਆਂ ਦੇ ਚੱਕਰ ਚਲਣ ਕਰਾਰੇ।
ਫੇਰਾ ਹੈ ਰੁੱਤ ਖਾਧਾ, ਰੁਖੜਾ ਏ ਕੰਬਦਾ ਹੈ
ਪੱਤੇ ਮੁਕ ਹੋਏ ਪੀਲੇ ਟਹਿਣੇਂ ਝੁਰੇਂਦੇ ਸਾਰੇ।
ਬੀਤੀ ਬਸੰਤ ਪਜਾਰੀ ਨਾਲੇ ਬਸੰਤ ਰਿਵੀਆਂ,
ਬੀਤਗ਼ਾ ਹੁਨਾਲ ਤਿੱਖਾ, ਬਰਖਾ ਬਿਤੇ ਹੁਲਾਰੇ।
ਰਸ ਰੂਪ ਰੰਗ ਉਡਦੇ ਕੁਮਲਾਉ ਛਾ ਰਿਹਾ ਹੈ,
ਤੁਰਿਆ ਸੁਹਾਉ ਜਾਂਦਾ ਜਰ ਨੇ ਆ ਪਰ ਖਿਲਾਰੇ।
ਰੁਖੜੇ ਨਿਮਾਨੜੇ ਤੇ ਐਸੀ ਉਦਾਸੀ ਛਾਈ;
ਆਸਾ ਨਿਰਾਸ ਹੋਈਆਂ ਸਾਰੇ ਹੁਲਾਸ ਹਾਰੇ।
ਕਿੱਥੇ ਕੁਮਾਰ ਉਮਰਾ ਕਿੱਥੇ ਬੁਢਾਪੜਾ ਏ,
ਕਿੱਥੇ ਓ ਭਰ ਜੁਆਨੀ ਜੋਬਨ ਦੇ ਓ ਪਸਾਰੇ?
ਅੱਗਾ ਹੈ ਆਯਾ ਨੇੜੇ ਪਿੱਛਾ ਰਿਹਾ ਦੁਰਾਡਾ,
ਦਿਨ ਮੀਟਿਆ ਹੈ ਜਾਂਦਾ ਸੈਨਤ ਹੈ ਰਾਤ ਮਾਰੇ।
ਬੀਤੀ ਸੋ ਬਾਤ ਗੁਜ਼ਰੀ ਟਲਦੀ ਨ ਆਣ ਵਾਲੀ,
ਰੁਖੜਾ ਨਦੀ ਕਿਨਾਰੇ ਕੂਕੇ ਤੇ ਕਿਉਂ ਪੁਕਾਰੇ?
ਪਜਾਰਾ ਸੀ ਪਜਾਰ ਭਰਿਆ ਕਰਦਾ ਪਿਆਰ ਆਪੇ,
ਰੁਖੜਾ ਢਹਿਨ ਤੋਂ ਪਹਿਲੇ ਤਰਸੇ ਸਜਨ ਦਿਦਾਰੇ।
ਪਜਾਰਾ ਬਿਦੇਸ਼ ਫਿਰਦਾ ਮੋੜੇ ਨਹੀਂ ਮੁਹਾੜਾਂ,
ਰੁਖੜੇ ਨੂੰ ਇਹ ਤਿਸੇਵਾਂ ਮੁਖੜਾ ਕਿਵੇਂ ਦਿਖਾਰੇ।
ਤਰਸਾਂ ਮੈਂ ਸਿੱਕ ਬੱਧਾ, ਲੋਚਾਂ ਮੈਂ ਲੋਚ ਭਰਿਆ,
ਤਾਂਘਾਂ ਮੈਂ ਤਾਂਘ ਕੁੱਠਾ: ਆਵੀਂ ਹੇ ਰੱਬ ਸੁਆਰੇ!
ਰਾਜਾ ਹਾਂ ਆਲਸੀ ਮੈਂ ਪਰਜਾ ਦਾ ਧਾਨ ਖਾਂਦਾ,
ਕੋਧ੍ਰਾ ਨ ਦੁੱਧ ਵਾਲਾ, ਮੇਰੇ ਨਸੀਬ ਪਜਾਰੇ।

ਕੋਈ ਨ ਜਾਪ ਹੋਯਾ, ਕੀਤੀ ਕੁਈ ਨ ਕਰਨੀ,
ਤੜਫੇ ਏ ਰੂਹ ਨਿਮਾਣੀ, ਮਿਲਨਾਂ ਚਹੇ ਦੁਲਾਰੇ।
ਸਿੱਕੋਂ ਹੈ ਢੂੰਡ ਵਧਦੀ ਵਧਦੀ ਹੈ ਸਿੱਕ ਢੂੰਡੋਂ,
ਸਿੱਕਣ ਤੇ ਢੂੰਡ ਅੰਦਰ ਜਾਂਦੇ ਬਿਤੇ ਦਿਹਾੜੇ।
ਆਵੀਂ ਗੁਰੂ ਪਿਆਰੇ! ਆਵੀਂ ਦਿਦਾਰ ਦੇਵੀਂ,
ਸਦਕੇ ਕਿਸੇ ਦੇ ਆਵੀਂ ਮਿਹਰਾਂ ਦੇ ਖੁਹਲ ਫੁਹਾਰੇ।
ਦੁਨੀਆਂ ਤੋਂ ਜਾਣ ਵਾਲਾ ਮੈਨੂੰ ਸਫਰ ਹੈ ਆਘਾ,
ਆਵੀਂ ਤੁਰਨ ਤੋਂ ਪਹਿਲੇ ਪਹਿਲੇ ਪ੍ਰਭੂ ਸੁਆਰੇ!
ਠੱਲ੍ਹਾਂ ਮੈਂ ਨੈਣ ਉਣੇ, ਜ਼ੋਰੀਂ ਹੈ ਨੀਰ ਆਵੇ,
ਆਏ ਨੂੰ ਫੇਰ ਰੋਕਾਂ, ਰੁਕਦਾ ਨ, ਜੋਸ਼ ਮਾਰੇ।
ਤਰਸਾਂ ਤਰਸ ਨਿਮਾਣੇ ਡੂੰਘੇ ਲਹੇ ਏ ਜਾਂਦੇ,
ਰੋਂਦੇ 'ਦੀਦਾਰ ਤੇਰਾ ਡੁਬਦਯਾਂ ਨੂੰ ਆਕੇ ਤਾਰੇ'।
ਤਾਰੀਂ ਹੇ ਤ੍ਰਾਣ ਕਰਤਾ! ਰੱਖੀਂ ਗੁਰੂ ਪਿਆਰੇ!
ਨਾਨਕ ਗੁਰੂ ਪਿਆਰੇ, ਨਾਨਕ ਪ੍ਰਭੂ ਪਿਆਰੇ!
ਕੰਬੇ ਹਿਯਾਉ ਮੇਰਾ, ਥਰਥਰ ਕਰੇ ਕਲੇਜਾ,
ਬੀਤੀ ਹੈ ਰੈਨ ਸਾਰੀ, ਉਮਰਾ ਦੇ ਲਟਕੇ ਤਾਰੇ।
ਢੋਈ ਨ ਕੋਈ ਮੈਨੂੰ ਕਰਮਾਂ ਤੇ ਜੇ ਨਿਬੇੜਾ,
ਠਾਹਰ ਨ ਦੀਨ ਦੁਨੀਆਂ ਮੈਂਡੇ ਜੇ ਗੁਣ ਵਿਚਾਰੇਂ!
ਭਾਵੇਂ ਹਾਂ ਪੁੰਜ ਔਗੁਣ, ਪਾਪਾਂ ਪਹਾੜ ਬਣਿਆਂ,
ਅਪਣੀ ਕ੍ਰਿਪਾ ਤਕਾਵੇਂ, ਔਗੁਣ ਨ ਮੈਂ ਚਿਤਾਰੇਂ।

ਸੁਪਨੇ ਦੀਦਾਰ ਦੇਖਾਂ, ਜਾਣਾਂ ਤੁਸੀਂ ਹੋ ਆਏ,
ਤ੍ਰਬੁਕਾਂ, ਨ ਜਾਗ ਦੇਖਾਂ ਰੋਵਾਂ ਮੈਂ ਮਾਰ ਨਾਅਰੇ।
ਪੰਛੀ ਵਣਾਂ ਤੇ ਬੋਲਣ ਦੇਵਨ ਮਨੋਂ ਸੁਨੇਹਾਂ।
"ਪਜਾਰਾ ਹੈ ਦੇਸ਼ ਆਵੇ ਲੋਕੋ! ਕਰੋ ਤਿਆਰੇ"।
ਪਜਾਰਾ ਨ ਦੇਸ਼ ਆਵੇ ਟੁਟਦਾ ਰਿਦਾ ਹੈ ਜਾਵੇ,
ਟੁਟਦੀ ਉਮੈਦ ਬਝਦੀ, ਸਾਈਆਂ! ਮੈਂ ਭਾਗ ਨਜਾਰੇ।
ਤਾਰੇ ਹਨ ਰਾਤ ਚੜ੍ਹਦੇ ਖੁਸ਼ੀਆਂ ਦੀ ਡਲ੍ਹਕ ਮਾਰਨ,
ਕਰਦੇ ਦਿਦਾਰ ਤੇਰਾ, ਉੱਚੀ ਓ ਥਾਂ ਖਲ੍ਹਾਰੇ।
ਥਲ ਤੇ ਹੈ ਵਾਸ ਮੇਰਾ ਨੀਵਾਂ ਹਾਂ, ਜਾਤਿ ਨੀਵੀਂ,
ਕੀਕੂੰ ਦਿਦਾਰ ਪਾਵਾਂ ਬੈਠੇ ਹੋ ਦੂਰ ਸਾਰੇ।
ਤਾਰਯੋ ਦਿਓ ਸੁਨੇਹਾਂ ਆਖੋ ਗੁਰੂ ਦੇ ਤਾਈਂ:—
"ਤਰਸੇ ਹੈ ਸਿੱਖ ਬੁਢੜਾ ਰੋਵੇ ਹੈ ਪਾਇ ਪਾਹਰੇ।

"ਕੂਕੇ ਹੈ ਕੂੰਜ ਵਾਂਗੂ ਵਿਛੁੜੀ ਜੁ ਡਾਰ ਕੋਲੋਂ
"ਖੰਭਾਂ ਤੋਂ ਹੀਨੜੀ ਜੋ ਭਾਗਾਂ ਦੇ ਮੰਨਦੀ ਲਾਰੇ।
"ਐਸੇ ਨਿਮਾਣੇ ਨੀਵੇਂ ਉੱਤੇ ਕ੍ਰਿਪਾਲ ਹੋਵੋ
"ਜਾਵੋ ਜੀ ਬੇਗ ਧਾਈ, ਪਾਵਨ ਕਰੋ ਸੁ ਦ੍ਵਾਰੇ।"

ਮਿੱਠੀ ਹੈ ਪੌਣ ਆਵੇ, ਸੂੰਵੀ ਸੁਲੱਖਣੀ ਏ,
ਪਜਾਰੇ ਦੀ ਗੰਧੋਂ ਖਾਲੀ, ਐਵੇਂ ਲਵੇ ਹੁਲਾਰੇ।
ਪੈਂਦੀ ਹੈ ਤ੍ਰੇਲ ਭਿੰਨੀ, ਭਿਜਦੀ ਨ ਰਾਤ ਕੋਈ,
ਪਜਾਰਾ ਬਿਦੇਸ਼ ਬੈਠਾ, ਬਿਰਹੋਂ ਤਪਨ ਪਹਾਰੇ।
ਕੋਈ ਜੇ ਰਾਗ ਗਾਵੇ, ਬਿਰਹੋਂ ਭੁਯੰਗ ਜਾਗੇ,
ਪੈਂਦਾ ਨਹੀਂ ਪਿੜ੍ਹਾਈ, ਡੰਗੇ ਲਏ ਫੁੰਕਾਰੇ।
ਐਸਾ ਕੁਈ ਜੇ ਹੋਵੇ ਜਿੱਥੇ ਗੁਰੂ ਜੀ ਹੋਵਨ,
ਆਖੇ 'ਸ੍ਵਦੇਸ਼ ਜਾਵੋ ਪੀੜਾਂ ਦੇ ਹਰਨ ਹਾਰੇ!'
ਮੈਨੂੰ ਪਤਾ ਜਿ ਹੋਵੇ ਬੈਠੇ ਵਲੈਤ ਕਿਸ ਹੋ?
ਭੇਜਾਂ ਸੰਦੇਸੜਾ ਮੈਂ 'ਆਵੋ ਮਿਲੋ ਪਿਆਰੇ!'
ਕੋਈ ਨ ਜਾਚ ਮੈਨੂੰ, ਕੋਈ ਨ ਗਲ ਅਹੁੜੇ,
ਕੋਈ ਨ ਪੇਸ਼ ਚੱਲੇ, ਕੀਤੇ ਉਪਾਉ ਹਾਰੇ।
ਬੇ ਆਸਰਾ ਸਹਾਰਾ ਮਿਲਦੀ ਨ ਡਾਢ ਦਿਲ ਨੂੰ,
ਹੀਣਾਂ ਹੋ ਸਭ ਤਰ੍ਹਾਂ ਮੈਂ ਡਿੱਗਾ ਹਾਂ ਹਾਰ ਦ੍ਵਾਰੇ।
ਸਦਕੇ ਕਿਸੇ ਦੇ ਆਵੋ, ਪਾਵੋ ਦਿਦਾਰ ਭਿੱਛਯਾ,
ਮਿਲਨੇ ਦੀ ਖੈਰ ਪਾਵੋ ਪਾਲਨ ਬਿਰਦ ਦੇ ਵਾਰੇ,
ਜਾਣੋਂ ਜੋ ਬੀਤਦੀ ਹੈ, ਜਾਣੀ ਹੋ ਜਾਣ ਗੁਰ ਜੀ!
ਸਦਕੇ ਬਿਰਦ ਦੇ ਅਪਨੇ ਆਜਜ਼ ਨੂੰ ਦਿਉ ਦਿਦਾਰੇ।



ਇਸ ਗੀਤ ਨੂੰ ਇਸਤੋਂ ਪਹਿਲੇ ਆ ਚੁਕੇ ਗੀਤ ਨੰ: ੫੪ 'ਬਾਰਾਂ ਹੀ ਬਰਸ ਬੀਤੇ' ਦੇ ਵਜਾਉਣ ਵਾਲੇ ਚਿੱਤ੍ਰ ਪਰ ਵਜਾਓ।

## ਗੀਤ ੫੬– ਰਾਇ ਬੁਲਾਰ ਜੀ ਦਾ 'ਗੁਰ ਨਾਨਕ-ਆਗਮ'।

ਤਾਨਾਂ ਉਠਨ ਅਜੈਬੀ ਐਵੇਂ ਮੈਨੂੰ ਨਾਂ ਪਰਚਾਵਨ,
ਖੁਸ਼ੀਆਂ ਹਾਸੇ ਰੰਗ ਤਮਾਸ਼ੇ ਅਪਨੇ ਵਿੱਚ ਨ ਲਾਵਨ,
ਕੋਇਲ ਆਨਿ ਅੰਬ ਤੇ ਕੂਕੀ ਦਿਲ ਨੂੰ ਦੇ ਝੁੰਝਲਾਵਨ,
ਮੋਰ, ਪਪੀਹਾ, ਸਾਵਣ ਆਏ ਮੈਨੂੰ ਨਾਂ ਬਹਲਾਵਨ।

ਮੁੜ ਮੁੜ ਧਯਾਨ ਤੁਧੇ ਵਲ ਪੈਂਦਾ ਖ਼ਯਾਲ ਤੁਧੇ ਵਲ ਜਾਵਨ,
ਵਾਕ ਤੁਧੇ ਦੇ ਕੰਨੀਂ ਗੂੰਜਣ ਧੂਹ ਕਲੇਜੇ ਪਾਵਨ,
ਚੋਜ ਆਂਵਦੇ ਚੇਤੇ ਤੇਰੇ ਮੁਹ ਮੁਹ ਚਿੱਤ ਲਿਜਾਵਨ,
ਨੈਣ ਤੁਧੇ ਦੇ ਉਵੇਂ ਦਿਸੀਂਦੇ ਤੱਕਣ ਤੇ ਮੁਸ਼ਕਾਵਨ।

ਪਰਚੇ ਕਿਸੇ ਨ ਪਰਚੇ ਜਿਹੜਾ ਸ੍ਵਾਦ ਨ ਜਿਨ੍ਹ ਲੁਭਾਵਨ,
ਦੁਨੀਆਂ ਜਿਨੂੰ ਉਜਾੜ ਹੋਗਈ ਕੱਲਾਂ ਆ ਆ ਖਾਵਨ,
ਤਰਸ ਜੋਗ ਹੈ ਦਸ਼ਾ ਓਸਦੀ ਘਬਰਾਵਨ ਅਕੁਲਾਵਨ।

ਨਹੀਂ ਸ਼ਿਕਾਇਤ ਤੇ ਇਹ ਸ਼ਿਕਵਾ:–ਕਿਉਂ ਫੇਰਾ ਨਹੀਂ ਪਾਵਨ?
ਰਾਜ਼ੀ ਰਹਿਨ ਰਜ਼ਾ ਜਿਸ ਵਿਚ ਓ ਬਣੇ ਨ ਮੈਂ ਕੁਹਲਾਵਨ।
ਹਾਂ, ਪਰ ਦਰਦ ਕਲੇਜੇ ਵੱਧਣ ਪੀੜਨ ਤੇ ਕਸਕਾਵਨ।
ਕੀ ਮੈਂ ਹੱਕ, ਮੈਂ ਗੁਣ ਹੈ ਕਿਹੜਾ? ਕਿਉਂ ਮੈਂ ਯਾਦ ਕਰਾਵਨ?
ਅੱਕ ਜਾਣ ਜੇ ਮੇਰੇ ਕੋਲੋਂ ਗਬਰੇ ਨਹੀਂ ਲਿਆਵਨ,
ਤਾਂ ਬਣਦੀ ਹੈ ਉਹਨਾਂ ਤਾਈਂ ਓਹ ਉਚੇ ਤੇ ਪਾਵਨ।

ਪਰ ਇਕ ਤਰਸ ਉਨ੍ਹਾਂ ਵਿਚ ਵਸਦਾ, ਜੋ ਓਹ ਸਦਾ ਲੁਟਾਵਨ,
ਦਰਦ ਰਵਾਣਿਆਂ ਤੇ ਨਿਤ ਤ੍ਰੁੱਠਣ ਅਪਨਾ ਬਿਰਦ ਤਕਾਵਨ।
ਕਰਕੇ ਮਿਹਰ ਦਰਸ ਜੇ ਦੇਵਨ ਮਿਟਦੇ ਨੈਣ ਖੁਲ੍ਹਾਵਨ,
ਰੱਬੀ ਰੂਪ ਦਿਖਾਕੇ ਅਪਨਾ ਝਲਕੇ ਪਾਰ ਲੰਘਾਵਨ।

ਨੈਣ ਖੁਹਲਕੇ:–

ਕੌਣ ਨੈਣ ਝੁਕ ਰਹੇ ਦਾਸ ਤੇ ਦ੍ਰਿਸ਼ਟੀ ਪਜਾਰੀ ਪਾਵਨ ?
ਅੰਮ੍ਰਿਤ ਮਿਹਰ ਵਸਾਇ ਕਾਲਜੇ ਝਰਨ ਝਰਨ ਝਰਨਾਵਨ।
ਏਹ ਹਨ ਨੈਣ ਗੁਰੂ ਨਾਨਕ ਦੇ ਜੋ ਨੀਚਾਂ ਨੂੰ ਪਜਾਰਨ,
ਆਣ ਬਣੀ ਤੇ ਬਹੁੜਨ ਜਿਹੜੇ ਪਤਿਤਾਂ ਕਰਦੇ ਪਾਵਨ।
ਤ੍ਰੁੱਠੇ ਨੈਣ ਨੈਣਾਂ ਤੇ ਵਰਦੇ ਅੰਮ੍ਰਤ ਹਨ ਬਰਸਾਵਨ,
'ਮਰਨ-ਹਾਰ' ਦੇਸੋਂ ਇਹ ਬੰਦਾ 'ਅਮਰਾ-ਪੁਰਿ' ਪਹੁੰਚਾਵਨ,
ਧੰਨ ਗੁਰ ਨਾਨਕ ਧੰਨ ਗੁਰੂ ਤੂੰ ਇਸ ਵੇਲੇ ਤੁਧ ਆਵਨ।
ਸੁਹਣਾ ਦਰਸ ਦਿਖਾਕੇ ਅਪਨਾ ਨੈਣਾਂ ਵਿਚ ਸਮਾਵਨ।
ਧੰਨ ਗੁਰ ਨਾਨਕ ਧੰਨ ਗੁਰਨਾਨਕ ਧੰਨ ਤੇਰਾ ਉਹ ਜਾਵਨ,
ਧੰਨ ਗੁਰ ਨਾਨਕ ਧੰਨ ਗੁਰਨਾਨਕ ਧੰਨ ਤੇਰਾ ਇਹ ਆਵਨ।

---o---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ–ਪਹਾੜੀ। ਤਾਲ–੩। ਗਤ–ਤਲਵਾੜਾ। ਮਾਤ੍ਰਾ–੮।

ਲੈ–ਚਲੰਤ। 'ਆ' ਦਾ ਘਰ–'ਪਰਚਾਵਨ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ(x) ਪਾ ਧਾ ਨੀ(x)।

ਅਸਥਾਈ–

| ੦ | ੧ | ੨ | ੩ |
|---|---|---|---|
| | | | x x |
| ਗਾਰੇਸਾਰੇਗਾਰੇ | ਸਾ | ਰੇਪਾ | ਮਾਗਾਮਾ |
| ਹਾਏ ਮੈਨੂੰ | ਨਾਂ | ਪਰਚਾ···· | ਵਨ ਜੀ |

ਅੰਤਰਾ–

| ੦ | ੧ | ੨ | ੩ |
|---|---|---|---|
| x x | | x x | |
| ਮਾਗਾਮਾ | ਪਾ੨ | ਪਾਨੀਧਾਨੀ | ਪਾਧਾਪਾ |
| ਤਾਨਾਂ | ਉਠਨ | ਅਜੈਬੀ | ਐਵੇਂ |

| ੦ ੧ | ੨ | | ੩ |
|---|---|---|---|
| x | | | x |
| ਮਾ੪ | ਪਾਧਾ | ਪਾਗਾ | ਮਾ |
| ਮੈਨੂੰ ਨਾਂ ਪਰ···· | ਚਾ········ | ਵਨ | ਜੀ |

ਅਗੋਂ ਸਾਰਾ ਗੀਤ ਅੰਤਰਾ ਪਰ ਵਜਾਓ ਤੇ ਅਸਥਾਈ ਨਾਲ ਨਾਲ ਵਜਾਉਂਦੇ ਜਾਓ।

## ਗੀਤ ੫੭– ਮਾਤਾ ਸੁਲੱਖਣੀ ਜੀ ਦਾ ਬਿਰਹਾ।

ਬਿਰਹੋਂ ਨੇ ਮਾਰੀਆਂ ਮੈਂ, ਕਿਧਰੋਂ ਨ ਸਾਰ ਆਈ,
ਆ ਕੇ ਕਦੀ ਕਿਸੇ ਨਾਂ, ਕੰਨੀਂ ਬਲੇਲ ਪਾਈ।
ਮੂਰਖ ਅਜਾਣ ਭਾਰੀ, ਜਾਣਾਂ ਨ ਸਾਰ ਕੋਈ,
ਪ੍ਰੀਤਮ ਰਿਝਾ ਨ ਸੱਕੀ, ਲੀਤਾ ਜਨਮ ਅਜਾਈਂ।
ਅਉਗੁਣ ਭਰੀ ਨਿਮਾਣੀ, ਕੋਈ ਨ ਸਾਰ ਜਾਣਾਂ:
ਐਪਰ ਪਿਆਰ ਖਿੱਚੀ ਰੋਂਦੀ ਸਦਾ ਰਹਾਈਂ।
ਪ੍ਰੇਮੀ ਜੁ ਪ੍ਰੇਮ ਕਰਦੇ, ਉਸਦੀ ਨ ਸਾਰ ਮੈਨੂੰ।
'ਮੇਰਾ ਹੈ' 'ਕੰਤ ਮੇਰਾ' ਜੀ ਮਾਣ ਇਹ ਧਰਾਈਂ।
ਦੁਨੀਆਂ ਨੂੰ ਤਾਰਿਆ ਤੈਂ ਤਰਸਾਂ ਤੇ ਰਹਿਮ ਵਾਲੇ!
ਤੜਫਾਂ ਦਿਨੇਂ ਤੇ ਰਾਤੀਂ ਮੈਨੂੰ ਬੀ ਠੰਢ ਪਾਈਂ।
ਤਾਰਨ ਗਏ ਜਗਤ ਨੂੰ, ਡੁਬਦੇ ਬਚਾਏ ਕਿੰਨੇ,
ਡੁਬਦੀ ਮੈਂ ਮੋਹ ਤਰੰਗੀਂ, ਮੈਨੂੰ ਬੀ ਤਾਰ ਸਾਈਂ!
ਤੇਰੇ ਹਾਂ ਜੋਗ ਨਾਹੀਂ ਤੇਰੀ ਸਦਾਂਵਦੀ ਹਾਂ,
ਲਾਈ ਜਿ ਆਪ ਲੜ ਸੀ ਲਾਈ ਦੀ ਪਾਲ ਸਾਈਂ।
ਸ਼ਰਮਾਂ ਨਿਬਾਹ ਦੇ ਸਾਈਆਂ ਲਗੀਆਂ ਨੂੰ ਤੋੜ ਚਾੜ੍ਹੀਂ,
ਚਰਨੀ ਲਗਾ ਕੇ ਆਂਦੀ ਦਾਸੀ ਨੂੰ ਪਾਰ ਲਾਈਂ।
ਔਗੁਣ ਨ ਵੇਖ ਮੇਰੇ, ਦੇਖੀਂ ਗੁਣ ਆਪਣੇ ਤੂੰ,
ਅਪਨੀ ਜਿ ਆਪ ਕੀਤੀ, ਆਪੇ ਦਿਈਂ ਨਿਭਾਈ।
ਨਿਮਾਣੇ ਜੁ ਮਾਨ ਲੀਤੇ, ਕੀਤੇ ਜੁ ਆਪਣੇ ਤੈਂ;
ਅਪਣੱਤ ਦੀ ਤੂੰ ਲੱਜਜਾ ਆਪੇ ਹੀ ਪਾਲ ਸਾਈਂ!
ਆਵੀਂ ਹੇ ਕੰਤ ਪਯਾਰੇ! ਆਵੀਂ ਸਿਰੇ ਦੇ ਮਾਲਿਕ!
ਦੇਵੀਂ ਦਿਦਾਰ ਆਪੇ, ਆਪੇ ਹੀ ਪਾਰ ਲਾਈਂ।

ਇਹ ਗੀਤ ਪਿੱਛੇ ਆ ਚੁਕੇ ਗੀਤ ਨੰ: ੫੪ (ਪੰਨਾ ੧੦੫) ਦੇ ਵਜਾਉਣ ਵਾਲੇ ਚਿੱਤ੍ਰ ਪਰ ਵਜਾਓ।

## ਗੀਤ ੫੮– ਗੁਰ ਨਾਨਕ ਦੇਵ ਜੀ ਦੇ ਬਿਰਹੋਂ ਵਿਚ ਮਾਤਾ ਸੁਲੱਖਣੀ ਜੀ।

ਯਾਦ ਕਰੇ ਕਰ ਤੈਨੂੰ ਸਤਿਗੁਰ! ਸਦਕੇ ਹੋ ਹੋ ਜਾਵਨੀਆਂ।
ਖਲੀ ਉਡੀਕਾਂ ਵਾਟ ਤੁਧੇ ਦੀ, ਰਸਤੇ ਪਈ ਤਕਾਵਨੀਆਂ।
ਗੁਝੜੀ ਵੇਦਨ ਬਹਿਣ ਨ ਦੇਂਦੀ, ਪਾਂਧੀਆਂ ਪਈ ਪੁਛਾਵਨੀਆਂ।
ਦੁਖ ਭਰ ਅਖੀਆਂ ਛਮ ਛਮ ਵਰਸਨ, ਰੋ ਰੋ ਛਹਿਬਰ ਲਾਵਨੀਆਂ।
ਬਿਰਹੋਂ ਮਾਰ ਬਿਰਾਨੀ ਕੀਤੀ, ਮੱਛੀ ਜਯੋਂ ਤੜਫਾਵਨੀਆਂ।
ਸਦਕੇ ਕਿਸੇ ਮੁਹਾੜਾਂ ਮੋੜੇ ਕੂੰਜ ਜਿਵੇਂ ਕੁਰਲਾਵਨੀਆਂ।
ਮੈਂ ਸਿਕਦੀ ਦੀ ਆਸ ਪੁਜਾਵੇ, ਮੁਖੜਾ ਦਿਓ ਦਿਖਾਵਨੀਆਂ।
ਦੇਖਾਂ ਦਰਸ ਜਦੋਂ ਇਕ ਵਾਰੀ ਸਾਰੀ ਠਰ ਠਰ ਜਾਵਨੀਆਂ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ

ਰਾਗ–ਰਾਮਕਲੀ। ਤਾਲ–ਤਿੰਨ। ਗਤ–ਨਾ ਧੀ ਧਿ ਨਾ। ਮਾਤ੍ਰਾ–੮।

ਲਯ–ਚਲੰਤ। 'ਆ' ਦਾ ਘਰ–'ਜਾਵਨੀਆਂ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੩ | ੦ | ੧ | ੨ ੩ |
|---|---|---|---|
| ਪਾਧਾ | ਮਾਪਾਮਾਗਾ | ਮਾਪਾ | ਧਾੜਪਾ |
| (ਮੈਂ) | ਸਦਕੇ | ਹੋ ਹੋ | ਜਾਵਨੀਆਂ |

| ੦ | ੧ | | ੨ | ੩ |
|---|---|---|---|---|
| ਗਾਰੇ | ਗਾ | ਮਾ | ਗਾਮਾਗਾ | ਰੇਸਾ |
| ਯਾਦ | ਕਰੋ | ਕਰ | ਤੈਨੂੰ | ਸਤਿਗੁਰ ਸਦਕੇ ਹੋ ਹੋ...... |

ਅੰਤਰਾ–

| ੦ | ੧ | ੨ | ੩ |
|---|---|---|---|
| ਧਾਪਾਧਾ | ਨੀਸਾ | ਸਾਰੇਸਾ | ਰੇਨੀਸਾ |
| ਖਲੀ ਉ...... | ਡੀਕਾਂ | ਵਾਟ | ਤੁਧੇ ਦੀ |

| ੦ | ੧ | | ੨ ੩ |
|---|---|---|---|
| ਸਾੜ | ਨੀਧਾਪਾ | ਧਾ | ਸਾਨੀਧਾਪਾ |
| ਰਸਤੇ | ਪਈ | ਤ...... | ਕਾਵਨੀਆਂ (ਮੈਂ) ਸਦਕੇ ਹੋ ਹੋ...... |

ਅੱਗੋਂ ਸਾਰਾ ਗੀਤ ਅੰਤਰਾ ਪਰ ਵਜਾਓ ਤੇ ਨਾਲ ਨਾਲ ਅਸਥਾਈ ਗਾਓ।

ਗੀਤ ੫੯–

## ਮਾਤਾ ਸੁਲੱਖਣੀ ਜੀ ਦਾ ਬਿਰਹੋਂ !

ਨੈਣਾਂ ਨੂੰ ਬਾਣ ਲੱਗੀ ਰੋਂਦੇ ਪਏ ਵਿਚਾਰੇ,
ਸਿਕਦੇ ਤੇ ਤਰਸਦੇ ਏ ਢੂੰਢਾਂ ਕਰੇਂਦੇ ਹਾਰੇ।
ਹਾਰੇ ਏ ਹਾਰ ਹੁੱਟੇ ਭੁੱਲੇ ਧੁਰਾਂ ਤੋਂ ਮੁੱਠੇ,
ਮੁੱਠੇ ਏ ਰੂਪ ਉਸਦੇ ਮੁੱਠੇ ਨ ਪ੍ਰੇਮ ਪਜਾਰੇ।
ਮੋਹ ਦਾ ਹਨੇਰੜਾ ਸੀ ਛਾਯਾ ਇਨ੍ਹਾਂ ਦੇ ਉੱਤੇ,
ਪਜਾਰੀ ਰਮਜ਼ ਸਜਨ ਦੀ ਸਮਝੇ ਨ ਕਰਮ ਹਾਰੇ।
ਰੋਂਦੇ ਰਹੇ ਨਿਕਾਰੇ ਰੋਵਣ ਗਿਆ ਅਜਾਈਂ,
ਅਸਲੀ ਨ ਝਲਕ ਡਿੱਠਾ, ਦੇਖੇ ਨ ਰੂਪ ਨਜਾਰੇ।
ਰੋਵੇ ਹੇ ਨੈਣ ਤਰਸੇ ਰੋਵੋ ਪਿਆਰੜੇ ਨੂੰ,
ਅਪਨੀ ਬੀ ਭੁੱਲ ਰੋਵੋ, ਸਿਞਾਤੇਨਕਿਉਂ ਪਿਆਰੇ।
ਹਾਇ ਨੀ ਮਾਂ ਮੈਂ ਮੁੱਠੀ ਪਜਾਰਾ ਗੁਆਕੇ ਉੱਠੀ,
ਉੱਠੀ ਤੇ ਢੂੰਢ ਕੀਤੀ ਫਿਰਦੀ ਮੈਂ ਕੂਟ ਚਾਰੇ।
ਪਜਾਰਾ ਸੀ, ਸਾਰ ਨਾ ਸੀ, ਆਈ ਜੇ ਸਾਰ ਮੈਨੂੰ,
ਪਜਾਰਾ ਨਜ਼ਰ ਤੋਂ ਉਹਲੇ, ਵਰਤੇ ਕਹਿਰ ਏ ਭਾਰੇ।
ਕੰਬੇ ਹਿਜਾਉ ਮੇਰਾ, ਥਰ ਥਰ ਕਰੇ ਕਲੇਜਾ,
ਆਸਾ ਦੀ ਰਾਤ ਬੀਤੀ ਖੁਸ਼ੀਆਂ ਦੇ ਲਟਕੇ ਤਾਰੇ।
ਢੋਈ ਨ ਕੋਈ ਮੈਨੂੰ, ਕਰਨੀ ਦੇ ਵਲ ਜਿ ਤੱਕਾਂ,
ਉੱਠਣ ਦੀ ਆਸ ਨਾਂਹੀ, ਡਿੱਗੀ ਹਾਂ ਦੂਰ ਸਾਰੇ।
ਪਜਾਰਾ ਸੀ 'ਪਜਾਰ ਅਮਰੀ' ਜਾਤਾ ਮੈਂ 'ਸਾਕ' ਅਪਨਾ,
ਦਾਵਾ ਸੀ ਧਾਰਿਆ ਮੈਂ, ਦਾਵੇ ਨੂੰ ਅੱਗ ਸਾੜੇ।
ਦਾਵੇ ਨੇ ਦਾਝ ਲਾਈ, ਢੱਠੀ ਨ ਹੋ ਨਿਮਾਣੀ,
ਰੋਈ ਨ ਚਰਨ ਪੈਕੇ ਡਿੱਗੀ ਨ ਗੁਰ ਦੁਆਰੇ।
ਵੇਲਾ ਗਿਆ ਛਲੇਂਦਾ, ਮੈਨੂੰ ਨ ਹੋਸ਼ ਆਈ,
ਆਈ ਜੇ ਹੋਸ਼ ਹਾਏ! ਪੈ ਗਇ ਵਿਛੋੜੇ ਭਾਰੇ।

ਕੂਕਾਂ ਹਾਂ ਵਾਂਙ ਕੋਇਲ ਕੁਰਲਾਹਾਂ ਕੂੰਜ ਵਿਛੁੜੀ.
ਮੱਛੀ ਦੇ ਵਾਂਗ ਤੜਫਾਂ 'ਦੇ ਦੇ ਕਿਵੇਂ ਦਿਦਾਰੇ।
'ਦਾਵਾ ਨ ਹੁਣ ਹੈ ਕੋਈ, ਕੋਈ ਨ ਅਣਖ ਮੇਰੀ.
'ਗੁਣ ਦਾ ਨ ਮਾਨ ਕੋਈ. ਟੁੱਟੇ ਹੈਂ ਸਭ ਸਹਾਰੇ।
'ਲਾ ਲੇ ਆ ਚਰਨ ਮੈਨੂੰ, ਮੈਨੂੰ ਸ਼ਰਨ ਸਮਾਵੀਂ.
ਸੇਵਾ ਕਰਾਂ ਉਨ੍ਹਾਂ ਦੀ, ਤੈਨੂੰ ਜੁ ਹਨ ਪਿਆਰੇ।
ਮੇਰੀ ਨ ਭੁੱਲ ਵੇਖੀਂ, ਵੇਖੀਂ ਤੂੰ ਬਿਰਦ ਅਪਨਾ;
ਡੁਬਦੀ ਨੂੰ ਪਾਰ ਲਾਈਂ, ਦੇ ਆਪਣੇ ਸਹਾਰੇ।
ਆਵੀਂ ਗੁਰੂ ਪਜ਼ਾਰੇ! ਆਵੀਂ ਦਿਦਾਰ ਦੇਈਂ.
ਮੋੜੀਂ ਮੁਹਾੜ ਸਤਿਗੁਰ, ਸਦਕੇ ਕਿਸੇ ਪਿਆਰੇ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ–ਬਿਹਾਗ। ਤਾਲ–੩। ਗਤ–ਤਲਵਾੜਾ। ਮਾਤ੍ਰਾ–੯।

ਲੈ–ਵਿਚਲੇ ਮੇਲ ਦੀ। 'ਆ' ਦਾ ਘਤ–'ਬਾਣ ਲਗੀ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੨ ੩ ੦ ੧ | ੨ ੩ | ੦ ੧ | ੨ ੩ | ੦ ੧ | ੨ |
|---|---|---|---|---|---|
| ੩ | | | | X X | |
| ਸਾ੪ | ਨੀ੨ | ਧਾ੩ | ਪਾਧਾਪਾ | ਮਾਗਾਮਾ | ਪਾਧਾਪਾ |
| ਰੋਂਦੇ ਪਏ ਵਿ··· | ਚਾਰੇ | ਨੈਣਾਂ ਨੂੰ | ਬਾਣ | ਲਗਾਂ········· | ···ਈ ਹੈ |

| | ੩ ੦ ੧ |
|---|---|
| | ੩ |
| | ਸਾਨੀਧਾ੨ |
| (ਦੁਬਾਰਾ) | ਕਿ ਨੈਣਾਂ ਨੂੰ ਬਾਣ ਲਗੀ····· |

ਅੰਤਰਾ–

| ੨ ੩ | ੦ | ੧ ੨ ੩ | ੦ ੧ |
|---|---|---|---|
| | ੩ | | |
| ਪਾ੨ਧਾ | ਨੀਸਾ | ਨੀ੨ਧਾ | ਨੀਧਾਪਾ |
| ਸਿਕਦੇ | ਤੇ | ਤਰਸਦੇ | ਏ··· |

ਢੂੰਡਾਂ ਕਰੇਂਦੇ ਹਾਰੇ, ਨੈਣਾਂ ਨੂੰ ਬਾਣ ਲਗੀ···(ਅਸਥਾਈ ਪਰ ਵਜਾਓ)
ਅੱਗੋਂ ਸਾਰਾ ਗੀਤ ਅੰਤਰਾ ਅਸਥਾਈ ਪਰ ਮਿਲਾਕੇ ਵਜਾਓ।

# ਗੀਤ ੬੦—ਦਸਮੇਸ਼ ਜੀ ਦੇ ਵਿਛੋੜੇ ਵੇਲੇ ਫਤਹ ਚੰਦ ਤੇ ਰਾਣੀ ਦਾ ਬਿਰਹਾ !

ਲੜ ਨਾਂ ਛੁਡਾ ਸਿਧਾਵੋ ਸਾਡੇ ਸਿਰਾਂ ਦੇ ਸਾਈਂ,
ਚਰਨਾਂ ਤੋਂ ਨਾਂ ਵਿਛੋੜੋ ਡੂੰਘੀ ਹੈ ਪ੍ਰੀਤ ਪਾਈ।
ਭੌਰੇ ਬਨਾਕੇ ਸਾਨੂੰ ਮੁਖ ਕਯੋਂ ਲੁਕਾਉਂਦੇ ਹੋ ?
ਨਿਹੁੰ ਲਾਕੇ ਹਾਇ ਪ੍ਰੀਤਮ ! ਛਿਪਦੇ ਹੋ ਹੁਣ ਕਿਦਾਈਂ ?
ਡੇਰਾ ਲਗਾ ਕੇ ਅੰਦਰ ਮੰਦਰ ਬਨਾ ਕੇ ਦਿਲ ਨੂੰ,
ਸੁੰਞੇ ਏ ਛੱਡਕੇ ਤੇ ਜਾਂਦੇ ਹੋ ਕਯੋਂ ਗੁਸਾਈਂ ?
ਬਣ ਜਿੰਦ ਦੀਏ ਜਿੰਦੇ ! ਹੁਣ ਜਾਂਵਦੇ ਨਹੀ ਹੋ,
ਜਿੰਦ ਕੱਢ ਲੈ ਚਲੇ ਹੋ ਨਿਰਜਿੰਦ ਛੱਡ ਸਾਈਂ।
ਤਨ ਜਿੰਦ ਬਿਨ ਨ ਜੀਵੇ ਜਿੰਦ ਆਪ ਬਿਨ ਨ ਰਹਿੰਦੀ,
ਵਿਛੁੜਨ ਜੋ ਆਪਦਾ ਹੈ ਦੂਹਰੀ ਹੈ ਮੌਤ ਆਈ।
ਹੋਏ ਜੁ ਆਪ 'ਜੋਗੇ' ਹੋਏ ਹੁਣ 'ਆਪਦੇ ਹਾਂ',
ਅਪਨੇ ਨੂੰ ਹਾਇ ਪ੍ਰੀਤਮ ! ਸੁੱਟੋ ਨ ਵਿਚ ਜੁਦਾਈ।
ਤੇਰੇ ਹਾਂ ਹਾਇ ਤੇਰੇ ਤੇਰੇ ਸਦਾ ਦੇ ਤੇਰੇ,
ਸਾਡੀ ਏ 'ਮੇਰ, ਮੈਂ' ਦੀ ਆਪੇ ਖਰੀਦ ਪਾਈਂ।
ਅਪਨੀ ਨ ਰਾਸ ਸਾਡੇ ਪੱਲੇ ਹੁਈ ਹੈ ਪਜਾਰੇ !
ਦਿੱਤੀ ਜੁ ਦਾਤ ਤੂੰ ਹੈ ਉਸਨੂੰ ਨਾ ਹੁਣ ਲੁਕਾਈਂ।
ਜਾਵੋ ਨ ਹਾਇ ਜਾਵੋ ਵੱਸੋ ਸਦਾ ਏ ਨੈਣਾਂ,
ਦਿੱਸੋ ਸਦਾ, ਦਿਖਾਵੋ ਦਰਸ਼ਨ ਸਦਾ ਅਸਾਂਈ।
ਔਗੁਣ ਜੇ ਤੱਕ ਰੁੱਠੇ ਐਬਾਂ ਤੋਂ ਜੇ ਚਲੇ ਹੋ,
ਤੁੱਠੇ ਜਦੋਂ ਸੇ ਪਜਾਰੇ ਔਗੁਣ ਸੇ ਤਦ ਸਵਾਈ।
ਦੇਖੇ ਨ ਐਬ ਤਦ ਤੂੰ ਕਰਮਾਂ ਨੂੰ ਤੈਂ ਨ ਤੱਕਯਾ,
ਅਪਨੇ ਬਿਰਦ ਦੇ ਸਦਕੇ ਤੁੱਠੇ ਸੇ ਆਪ ਸਾਈਂ।
ਤੁੱਠੇ ਰਹੋ ਤਿਵੇਂ ਹੀ ਪਜਾਰੇ ਸਦਾ ਪਿਆਰੇ !
ਜਾਵੋ ਨ ਦੂਰ ਜਾਵੋ ਕੋਲੇ ਸਦਾ ਰਹਾਈਂ।
ਅਪਨੇ ਬਿਰਦ ਦੇ ਸਦਕੇ ਅਪਨੀ ਹੀ ਤਕ ਵਡਾਈ,
ਜਾਵੋ ਨ ਹਾਇ ਜਾਵੋ ! ਸਾਡੇ ਸਿਰਾਂ ਦੇ ਸਾਈਂ !

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ–ਰਾਮਕਲੀ। ਤਾਲ–ਝਪ। ਗਤ–ਝਪ। ਮਾਤ੍ਰਾ–੧੦।

ਲਯ–ਧੀਮੀ। 'ਆ' ਦਾ ਘਰ–'ਪ੍ਰੀਤ ਪਾਈ' ਪਰ ਹੈ।

x x x
ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੧ | ੨ | | ੦ | ੩ | ੧ | ੨ | ੦ ੩ |
|---|---|---|---|---|---|---|---|
| x | | x | x | x | x | x | x |
| ਧਾ੨ | ਪਾ | ਧਾ | ਮਾਪਾ | ਗਾਮਾ | ਗਾਰੇ | ਗਾਮਾ | ਗਾਰੇਸਾ |
| ਲੜ | ਨਾ | ਛੁ······ | ਡਾ ਸਿ······ | ਧਾਵੇਂ, | ਸਾਡੇ | ਸਿਰਾਂ ਦੇ | ਸਾਈਂ! |

ਅੰਤਰਾ ਨੰਬਰ ੧–

| ੧ | ੨ | ੦ ੩ | ੧ ੨ | ੦ ੩ |
|---|---|---|---|---|
| | x | x | ੩ x | x x x |
| ਸਾ੨ | ਗਾਮਾ | ਪਾਧਾ | ਸਾਨੀਧਾਨੀ | ਧਾਪਾਮਾਗਾਮਾ |
| ਚਰਨਾਂ | ਤੋਂ ਨਾਂ | ਵਿਛੋੜੋ | ਡੂੰਘੀ ਹੈ ਪ੍ਰੀਤ | ਪਾਈ। |

ਅੰਤਰਾ ਨੰਬਰ ੨–

| ੧ ੨ | ੦ | ੩ | ੧ ੨ | | ੦ ੩ |
|---|---|---|---|---|---|
| x x | | ੩ | ੩ | ੩x | ੩ x |
| ਮਾ੨ਧਾ | ਨੀ | ਸਾ੪ | ਨੀ੨ਸਾ | ਰੇ | ਨੀਸਾਨੀਧਾ |
| ਭੌਰੇ | ਬ······ | ਨਾਕੇ ਸਾਨੂੰ | ਮੁਖ ਕਜੋਂ | ਲੁ······ | ਕਾਉਂਦੇ ਹੋ? |

'ਨਿਹੁੰ ਲਾਕੇ ਹਾਇ ਪ੍ਰੀਤਮ! ਛਿਪਦੇ ਹੋ ਹੁਣ ਕਿਦਾਈਂ?'–
(ਅਸਥਾਈ ਪਰ ਵਜਾਓ)

ਅੱਗੋਂ ਸਾਰਾ ਗੀਤ ਅੰਤਰਾ ਨੰ: ੨ ਤੇ ਅਸਥਾਈ ਪਰ ਮਿਲਾਕੇ ਬਜਾਓ ਤੇ ਅੰਤਰਾ ਨੰ: ੧ ਨੂੰ ਨਾਲ ਨਾਲ ਮਿਲਾ ਕੇ ਗਾਉਂਦੇ ਜਾਓ।

ਗੀਤ ੬੧–

# ਗੁਰ ਨਾਨਕ ਆਗਮ ਤੇ ਕੁਦਰਤ ਤੇ ਰਚਨਾਂ ਵਿਚ ਅਹਿਲਾਦ।

ਆ ਗਈ ਬਾਦੇ ਸਬਾ ਹੁਣ ਆ ਗਈ, 'ਬਨ-ਸੁਗੰਧੀ' ਨਾਲ ਭਰਕੇ ਆ ਗਈ।
ਆ ਗਈ ਗਲ ਲੱਗਦੀ ਠੰਢ ਪਾਂਵਦੀ, ਢੱਠਿਆਂ ਨੂੰ ਜੱਫੀਆਂ ਪਾ ਚਾ ਗਈ।
ਕਰ ਰਹੀ ਅਠਖੇਲੀਆਂ ਤੇ ਛੇੜਦੀ, ਟੁੰਬਦੀ ਤੇ ਆਖਦੀ 'ਮੈਂ ਆ ਗਈ'।
ਸੁਖ ਸੁਨੇਹਾਂ ਦੇਸ਼ ਪ੍ਰੀਤਮ ਦਾ ਸੁਣੋਂ: 'ਛਾਉਂ ਸੀਤਲ ਦੇਸ਼ ਪ੍ਰੀਤਮ ਛਾ ਗਈ'।
ਰੰਗ ਰਚਨਾਂ ਦਾ ਤਕੋ ਦੇਖੋ ਪੂਰਾ, ਮੁਸਕਰਾਹਟ ਰੰਗ ਅਪਨਾ ਲਾ ਗਈ।
ਲਾਲ ਹੋ ਅਸਮਾਨ ਟਹਿਕੇ ਹਸ ਰਿਹਾ, ਏਸ ਬੁੱਢੇ ਤੇ ਜੁਆਨੀ ਧਾ ਗਈ।
ਨਾਚ ਕਰਦੇ ਵਗ ਰਹੇ ਪਾਣੀ ਸ਼ਫ਼ਾਫ਼ ਝਰਨਿਆਂ ਦੀ ਝਰਨ ਨਗ਼ਮੇ ਗਾ ਗਈ।
ਖਿੜ ਰਹੇ ਤੇ ਖੇੜਦੇ ਚਿਮਨਾ ਖਿੜੇ ਫੁਲ ਕਲੀ ਹਸ ਪਈ, ਖੇੜਾ ਖਾ ਗਈ।
ਖਿੜ ਸ਼ਗੂਫੇ ਹਸ ਰਹੇ ਤੇ ਦੇ ਰਹੇ ਦਾਤ ਖੇੜੇ ਦੀ ਹੈ ਛਹਿਬਰ ਲਾ ਗਈ।
'ਅਬਰ-ਦਾਮਨ' ਨਾਲ ਸੋਨੇ ਭਰ ਗਏ ਪਾਤਸ਼ਾਹੀ ਉਡਦਿਆਂ ਨੇ ਪਾ ਲਈ।
ਨੂਰ ਰਿਹਾ ਪਰਕਾਸ਼ ਉਡਦਾ ਆ ਗਿਆ ਫੌਜ ਖੇੜਾ ਨਾਲ ਜਿਸਦੇ ਆ ਗਈ।
ਭੇਜਦੀ ਖੁਸ਼ੀਆਂ ਤੇ ਖੇੜੇ ਵੰਡਦੀ ਦੇਖ ਸੂਰਜ ਦੀ ਸਵਾਰੀ ਆ ਗਈ।
'ਤ੍ਰੇਲ-ਮੋਤੀ' ਗੁੰਦ ਕੇਸੀਂ ਨਿਖਰਕੇ ਸਬਜ਼ ਮਖਮਲ ਪਹਿਨ ਧਰਤ ਸੁਹਾ ਗਈ।
ਸ਼ਬਨਮਾਂ ਨੇ ਰਾਤ ਸਾਰੀ ਚੁੰਮਿਆਂ ਪੱਤਿਆਂ ਨੂੰ, ਨਵੀਂ ਰੰਗਤ ਆ ਗਈ।
ਪੰਛੀਆਂ ਦੇ ਰਾਗ ਸੁਣ ਤੇ ਚਹਿਚਹੇ ਹੈ ਖੁਸ਼ੀ ਸਭ ਪਾਲ ਬੰਨੇ ਢਾ ਰਹੀ।
ਦੇਖ ਤੂੰ ਇਸ ਚਾਉ ਨੂੰ ਜੋ ਭਰ ਰਿਹਾ ਵੇਖ ਰੰਗਤ ਜੋ ਦਿਲਾਂ ਨੂੰ 'ਭਾ' ਗਈ।
ਤੱਕ ਰਚਨਾਂ ਦਾ ਉਛਾਲਾ ਤੇ ਖੁਸ਼ੀ ਲਹਿਰ ਇਕ ਆਨੰਦ ਦੀ ਲਹਿਰਾ ਗਈ।
ਦੇਸ਼ ਪ੍ਰੀਤਮ ਦਾ ਸੁਨੇਹਾ ਸੁਣ ਰਿਹਾ. ਰਮਜ਼ ਹੈ ਏ, ਸਮਝ, ਸੈਨਤ ਪਾ ਗਈ।
ਸੁਹਣਿਆਂ ਦਾ ਸ਼ਾਹ ਬੁਸ਼ਾਰਤ ਘੱਲਦਾ, ਸੂਰਤ ਉਸਦੀ ਆ ਬੁਝਾਰਤ ਪਾ ਗਈ।
ਉਹ ਖੁਸ਼ੀ ਉਹ ਰੰਗ ਖੇੜੇ ਖੇਡਦਾ ਖੇੜਿਆਂ ਵਿਚ ਝਲਕ ਪ੍ਰੀਤਮ ਝਾ ਗਈ,
ਪੈ ਦਿਲਾਂ ਤੇ ਝਾਲ ਅਪਨੀ ਫੇਰਦੀ, ਛੁਹ ਖੁਸ਼ੀ ਦੀ ਨਾਲ ਨਖ਼ਰੇ ਲਾ ਗਈ।
ਸੁਖ ਸਨੇਹਾਂ ਅੱਜ ਸਾਰੇ ਦੇ ਰਹੀ. ਜੱਫੀਆਂ ਭਰਦੀ ਸਬਾ ਜੋ ਆ ਗਈ।
ਟੁੰਬਕੇ ਨੀਂਦ੍ਰੋਂ ਜਗਾ ਕੇ ਕਹਿ ਰਹੀ "ਰਾਗਨੀ ਮੇਰੀ ਜੂ ਸੁਣ ਸੁਰ ਲਾ ਗਈ।

''ਆ ਗਈ ਮੈਂ ਰੰਗ ਰਤੜੀ ਆ ਗਈ ਭਿਜ ਸੁਗੰਧੀ ਰਸ ਭਰੀ ਮੈਂ ਆ ਗਈ।
''ਸੂਰਜਾਂ ਦਾ ਸੂਰ ਹੈ ਵੇ ਆ ਗਿਆ ਦਰਸ਼ਨਾਂ ਦੀ ਦਾਤ ਕੁਦਰਤ ਪਾ ਰਹੀ।
''ਨੂਰੀਆਂ ਨੂੰ ਨੂਰ ਨਾਨਕ ਲਾ ਰਿਹਾ ਹੈ ਸਵਾਰੀ ਨੂਰ ਦੇਸ਼ੋਂ ਆ ਰਹੀ।
''ਜਾਗ ਹੇ ਇਨਸਾਨ ! ਝੋਲੀ ਅੱਡਦੇ ਅਰਸ਼ ਦੀ ਦੌਲਤ ਲੁਟਾਈ ਜਾ ਰਹੀ।
''ਭਰਕੇ ਝੋਲੀ ਨੂਰ ਦੀ ਹੋ ਜਾ ਅਮੀਰ, ਅਜ ਅਮੀਰੀ ਹਰ ਕਿਸੇ ਘਰ ਆ ਗਈ।
'' 'ਧੰਨ ਨਾਨਕ' ਆਖ 'ਸਤਿਗੁਰ ਧੰਨ ਹੈ', 'ਧੰਨ ਰਸਨਾ' ਧੁਨਿ ਜੁ ਧੰਨ ਦੀ ਲਾ ਗਈ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਇਹ ਹੈ:—

ਰਾਗ—ਸਿੰਧੜਾ ਕਾਫੀ। ਤਾਲ ਤੇ ਗਤ—ਚੰਚਲ। ਮਾਤ੍ਰਾ—੧੪।

ਲਯ—ਚਲੰਤ। 'ਆ' ਦਾ ਘਰ—'ਹੁਣ ਆ ਗਈ' ਪਰ ਹੈ।

X X X
ਸੁਰ ਖਾਸ— ਸਾ ਰੇ ਗਾ ਗਾ ਮਾ ਪਾ ਧਾ ਨੀ ਨੀ।

ਅਸਥਾਈ—

| ੧ ੨ ੦ | ੩ ੧ ੨ | ੦ | ੩ | ੧ ੨ ੦ ੩ |
|---|---|---|---|---|
| X X | X | X | | X |
| ਮਾਗਾਮਾ | ਪਾਮਾ | ਗਾਰੇਸਾ | ਰੇ | ਨੀਧਾਪਾ |
| ਆ ਗਈ | ਬਾਦੇ | ਸਬਾ | ਹੁਣ | ਆ ਗਈ |

'ਬਨ ਸੁਗੰਧੀ ਨਾਲ ਭਰਕੇ ਆ ਗਈ'—(ਅਸਥਾਈ ਪਰ ਵਜਾਓ)।

ਅੰਤਰਾ—

| ੧ ੨ ੦ ੩ | ੧ ੨ ੦ | ੩ | ੧ ੨ ੦ ੩ |
|---|---|---|---|
| ੩ ੩ ੩ | ੩ X | | X |
| ਸਾਨੀਸਾਰੇ | ਸਾਨੀਧਾ | ਪਾਧਾ | ਨੀਧਾਪਾ |
| ਆ ਗਈ ਗਲ | ਲੱਗਦੀ | ਠੰਢ | ਪਾਂਵਦੀ |

'ਢੱਠਿਆਂ ਨੂੰ ਜੱਫੀਆਂ ਪਾ ਚਾ ਗਈ'—(ਅਸਥਾਈ ਪਰ ਵਜਾਓ)।

ਅੱਗੋਂ ਸਾਰਾ ਗੀਤ ਅੰਤਰਾ ਅਸਥਾਈ ਪਰ ਮਿਲਾਕੇ ਵਜਾਓ।

ਗੀਤ ੬੨–

## ਕੇਸਰ ਕਿਆਰੀ।

ਕੇਸਰ ਕਿਆਰੀ ਮੇਰਾ ਸਤਿਗੁਰ ਬੈਠਾ, ਚੰਦ ਦਰਸ਼ਨ ਨੂੰ ਆਯਾ।
ਲਹਿਰਾਂ ਲਏ ਮੇਰੀ ਕੇਸਰ ਦੀ ਵਾੜੀ, ਭਾਗ ਗੁਰਾਂ ਨੇ ਲਾਯਾ।
ਕੇਸਰ ਕਿਆਰੀ ਮੇਰੀ ਮਹਿਕ ਮਚਾਈ, ਸਤਿਗੁਰ ਮਾਣਨ ਆਯਾ।
ਲਪਟ ਦੁਲਾਰਾ ਮੇਰਾ ਜਾਏ ਅਡੋਲਾ, ਪਯਾਰੇ ਨੇ ਸਫਲ ਕਰਾਯਾ।
ਚੰਦਨ ਚੌਂਕੀ ਵਿਚ ਕੇਸਰ ਦੇ ਕਯਾਰੇ, ਦਰਸ ਅਨੂਪ ਸੁਹਾਯਾ।
ਪੌਣ ਸੁਗੰਧਿ ਲੈ ਕੇਸਰ ਦੀ ਸਾਰੀ ਚੌਰ ਕਰਨ ਚਿਤ ਚਾਯਾ।
ਤ੍ਰੇਲ ਜਿ ਵੁਠੀ ਗੁਰ ਦਰਸ਼ਨਾਂ ਤਾਂਈ ਚਰਨਾਂ ਨੂੰ ਆਣ ਚੁਮਾਯਾ।
ਘੁੰਮ ਘੁਮਾਈਆਂ ਸੀ ਚਾਨਣੀ ਲੈਂਦੀ ਗੁਰਾਂ ਤੋਂ ਆਪਾ ਘੁਮਾਯਾ।
ਕੇਸਰ ਕਿਆਰੀ ਵਿਚ ਚੰਦਨ ਦੀ ਚੌਂਕੀ ਨਾਨਕ ਗੁਰੂ ਜੀ ਸੁਹਾਯਾ।
ਸੁਤਿਆਂ ਭੌਰਿਆਂ ਨੂੰ ਹੋਸ਼ ਆ ਗਈਆ, ਘੁੰਮਰ ਆਣ ਕੇ ਪਾਯਾ।
'ਕੇਸਰ-ਪਪੀਹਾਂ' ਨੂੰ ਲਪਟ ਜੁ ਆਈ, ਕੌਂਕ* ਕੂਕੇਂਦੜਾ ਆਯਾ।
ਡਾਰਾਂ ਦਿ ਡਾਰਾਂ ਨੇ ਸੀਸ ਨਿਵਾਯਾ, ਝੁਰਮਟ ਦੁਆਲੜੇ ਪਾਯਾ।
ਅੱਜ ਸ਼ਿਕਾਰੀਆਂ ਰਸਤੇ ਭੁਲਾਏ, ਸਾਈਂ ਚਾ ਕਰਮ ਕਰਾਯਾ।
ਕੇਸਰ ਕਿਆਰੀ ਵਿਚ ਰੌਨਕ ਅਨੋਖੀ ਸਾਈਂ ਤਮਾਸ਼ੇ ਨੂੰ ਆਯਾ।
ਆਪ ਬਨਾਏ ਤੇ ਮੋਹਿਤ ਹੋ ਆਪੇ, ਆਪ ਦਿਦਾਰਾਂ ਨੂੰ ਆਯਾ।
ਬਖਸ਼ਿਸ਼-ਦੁਆਰੇ ਦੇ ਤੁਰਲਿਆਂ ਵਾਲੇ ਨਾਨਕ ਨੇ ਸੌਦਾ ਲਗਾਯਾ।
ਅਮੁਲ ਵਪਾਰ ਦਾ ਬੈਠਾ ਵਪਾਰੀ ਅਮੁਲ ਭੰਡਾਰ ਖੁਲ੍ਹਾਯਾ।
ਅਮੁੱਲੋ ਅਮੁਲ ਪਿਆ ਦਾਤ ਵੰਡੇਂਦਾ, ਮੀਨਾ ਬਜ਼ਾਰ ਲਗਾਯਾ।
ਪਯਾਰਾ ਗੁਰੂ ਮੇਰਾ ਨਾਨਕ ਪਯਾਰਾ ਅਰਸ਼ ਦਿਹਾੜਾਂ ਲੈ ਆਯਾ।
ਕੇਸਰ ਕਿਆਰੀ ਵਪਾਰੀ ਅਮੁੱਲੇ, ਅਰਸ਼ੀ ਆ ਕੇਸਰ ਲੁਟਾਯਾ।
ਝੋਲੀਆਂ ਭਰ ਭਰ ਕੇ ਲੋਕੀਂ ਲਿਆਏ, ਧਨੀ ਬਨੇਂ, ਰੰਗ ਲਾਯਾ।
ਮੈਂ ਕੀ ਕਰਾਂ ਮੇਰੇ ਪਾਸ ਨ ਝੋਲੀ, ਕਰ ਵੇ ਗੁਰੂ! ਏਹ ਦਾਯਾ:–
ਦਾਤਾਂ ਬਿ ਦੇਵੀਂ ਤੇ ਝੋਲੀ ਬਿ ਦੇਵੀਂ, ਚੁੱਕਣ ਦਾ ਤਾਣ ਸੁਵਾਯਾ।
ਕੇਸਰ ਕਿਆਰੀ ਮੇਰਾ ਸਤਿਗੁਰ ਨਾਨਕ ਤਾਰਨ ਅਸਾਂ ਨੂੰ ਆਯਾ।
ਅੱਜ ਜੇ ਆਯਾ, ਹਾਂ ਅੱਜੋ ਜੇ ਆਯਾ ਦੇਸ ਜਗਤ ਵਿਚ ਆਯਾ,
ਪੈਰ ਧਰੇ ਜਿਸ ਥਾਉਂ ਤੇ ਸੁਹਣਾ, ਨਾਲ ਸੁਗੰਧਿ ਸੁਹਾਯਾ।
ਕੇਸਰ.............

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

---

*ਕੌਂਕ–ਕਬਕ–ਚਕੋਰ।

ਰਾਗ–ਖੁਮਾਚ*। ਤਾਰ ਤੇ ਗਤ--ਪਸ਼ਤੋ ਯਾਨੀ ਢਈਆ। ਮਾਤ੍ਰਾ–੭।

ਲਯ–ਧੀਮੀ। 'ਆ' ਦਾ ਘਰ–'ਦਰਸ਼ਨ ਨੂੰ ਆਯਾ (ਜੀ ਹਾਂ)' ਪਰ ਹੈ।

X X<br>
ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ ਨੀ।

ਅਸਥਾਈ–

| ੦ | ੧ | ੨ | ੦ ੧ ੨ |
|---|---|---|---|
| ੩ X | X | X | X |
| ਸਾਨੀਧਾ | ਪਾਮਾ | ਧਾਨੀ | ਧਾਪਾਮਾਗਾ...... |
| ਕੇਸਰ | ਕਿਆਰੀ | ਮੇਰਾ | ਸਤਿਗੁਰ ਬੈਠਾ |

ਅੰਤਰਾ–

| ੦ | | ੧ ੨ | ੦ | ੧ ੨ |
|---|---|---|---|---|
| | | X | | |
| ਸਾ | ਗਾ | ਮਾਪਾ | ਧਾਨੀ | ਧਾਪਾ........ |
| ਚੰਦ | ਦਰ...... | ਸ਼ਨ ਨੂੰ | ਆਯਾ | (ਜੀ ਹਾਂ)... |

ਸਾਰਾ ਗੀਤ ਇਸੇ ਤਰ੍ਹਾਂ ਅਸਥਾਈ ਤੇ ਅੰਤਰਾ ਮਿਲਾਕੇ ਵਜਾਓ।

---

*ਇਹ ਗੀਤ ਰਾਗ ਸੂਹਣੀ ਵਿਚ ਵੀ ਸੁਹਣਾ ਗਾਵਿਆਂ ਜਾ ਸਕਦਾ ਹੈ, ਵਜਾਉਣ ਲਈ ਦੇਖੋ ਗੀਤ ਨੰ: ਪ੩– 'ਆਓ ਸਹੀਓ! ਰਲ ਦਿਓ ਵਧਾਈ ਵੀਰ ਮੇਰਾ ਘਰ ਆਇਆ' ਦੇ ਵਜਾਉਣ ਵਾਲਾ ਚਿੱਤ੍ਰ, ਪੰਨਾ ੧੦੪।

ਗੀਤ ੬੩–

# ਚੰਬੇ ਦੀ ਵਾੜੀ।

ਜਮਨਾ ਕਿਨਾਰੇ ਮੇਰੀ ਚੰਬੇ ਦੀ ਵਾੜੀ ਕਲਗੀਆਂ ਵਾਲਾ ਆਇਆ।
ਢੋਕ ਨਿਮਾਣੀ ਮੇਰੇ ਸਤਿਗੁਰ ਸੂਰੇ; ਭਾਗ ਆ ਆਪੇ ਲਾਇਆ।
ਚੰਬੇ ਦੀ ਵਾੜੀ ਮੇਰੀ ਮਹਿਕ ਮਚਾਈ, ਚੋਜੀ ਗੁਰੂ ਚਲ ਆਇਆ।
ਤਖਤ ਰੁਪਹਿਰੀ ਮੇਰੀ ਚੰਬੇ ਦੀ ਵਾੜੀ ਸਤਿਗੁਰ ਆਨ ਸੁਹਾਇਆ।
ਦੀਨ ਦੁਨੀ ਦਾ ਵਾਲੀ ਪਿਆਰਾ ਕਲਗੀਆਂ ਵਾਲਾ ਆਇਆ।
ਚੰਬੇ ਦੀ ਵਾੜੀ ਨੂੰ ਚੰਦ ਚੜ੍ਹੇ ਨੀ ਭਾਗ ਗੁਰਾਂ ਆ ਲਾਇਆ।
ਮੁਸ਼ਕ ਉਠੀ ਮੇਰੀ ਚੰਬੇ ਦੀ ਵਾੜੀ ਜੰਗਲ ਲਪਟ ਬੁਹਾਇਆ*।
ਚੰਬੇ ਦੀ ਵਾੜੀ ਮੇਰੀ ਜਮਨਾ ਨੇ ਪਾਲੀ ਸਤਿਗੁਰ ਵੇਖਣ ਆਇਆ।
ਕਲਗੀਆਂ ਵਾਲੇ ਦੇਸ਼ ਫਿਰੰਦੇ ਏਥੇ ਆ ਪਾਉਂ ਟਿਕਾਇਆ,
ਚੰਬੇ ਦੀ ਵਾੜੀ ਮੇਰੀ ਨਗਰੀ ਬਨੇਂਗੀ ਪਾਉਂ ਗੁਰਾਂ ਨੇ ਟਿਕਾਇਆ।
ਧੰਨ ਗੁਰੂ ਮੇਰਾ ਕਲਗੀਆਂ ਵਾਲਾ ਜੰਗਲ ਆ ਆਪ ਵਸਾਇਆ।
ਚੰਬੇ ਦੀ ਵਾੜੀ ਮੇਰਾ ਸਤਿਗੁਰ ਬੈਠਾ ਸੂਰਜ ਦਰਸ ਨੂੰ ਆਇਆ,
ਚਰਨ ਚੁੰਮਣ ਗੁਰ ਜਮੁਨਾਂ ਜੇ ਆਈ ਆਪਾ ਚਾ ਸਫਲ ਕਰਾਇਆ,
ਪੈਰ ਧਰੇ ਜਿਥੇ ਕਲਗੀਆਂ ਵਾਲਾ ਓਹੀਓ ਹੀ ਥਾਨ ਸੁਹਾਇਆ,
ਚੰਬੇ ਦੀ ਬੂਟੀ ਮੇਰੀ ਮੁਸ਼ਕ ਮਚਾਈ ਸਤਿਗੁਰੂ ਮਾਣਨ ਆਇਆ,
ਏਹੋ ਲਪਟ ਇਕ ਗੁਰੂ ਕਬੂਲੇ ਚੰਬੇ ਜੁ ਮਹਿਕ ਮਚਾਯਾ,
ਭੇਟ ਨ ਹੋਰ ਕੋਈ ਮੈਂ ਪੱਲੇ ਕਰਕੇ ਗੁਰੂ ਜੀ ਦਾਇਆ
ਭੇਟਾ ਕਬੂਲੋ ਇਹ ਵਾੜੀ ਨਿਮਾਣੀ ਏਥੇ ਹੀ ਪਾਉਂ ਟਿਕਾਇਆ,
ਜੁੱਗਾਂ ਉਡੀਕਦੀ ਰਸਤੇ ਰਹਾਈ ਅੱਜ ਗੁਰੂ ਚਲ ਆਇਆ,
ਪਾਉਂ ਟਿਕਾ ਕੇ ਸੁਹਣੇ ਨੇ ਏਥੇ ਪਾਉਂਟਾ ਦੁਰਗ ਰਚਾਇਆ,
ਚੰਬੇ ਦੀ ਵਾੜੀ ਮੇਰਾ ਸਤਿਗੁਰ ਆਯਾ ਸੰਗਤਾਂ ਨਾਲ ਲਿਆਇਆ,
ਕੀਰਤਨ ਨਾਦ ਇਲਾਹੀ ਲਜਾਯਾ ਹੰਸਾਂ ਦੀ ਡਾਰ ਲਿਆਇਆ।

---

*ਜੰਗਲ ਮਹਿਕ ਗਿਆ।

ਗੂੰਜ ਉਠੇ ਮੇਰੇ ਬਨ, ਤਟ, ਬੇਲੇ, ਸੁਹਣੇ ਸ਼ਬਦ ਸੁਣਾਇਆ,
ਗਹਿਮਾਂ ਤੇ ਗਹਿਮ ਮਚੀ ਜੇ ਸਾਰੇ ਸਤਿਗੁਰ ਰੰਗ ਜਮਾਇਆ।
ਧੰਨ ਗੁਰੂ ਮੇਰਾ ਕਲਗੀਆਂ ਵਾਲਾ ਵਾੜੀ ਨੂੰ ਭਾਗ ਆ ਲਾਇਆ,
ਨੀਵੇਂ ਨਿਵਾਜੇ ਮੇਰਾ ਕਲਗੀਆਂ ਵਾਲਾ ਕੰਗਲੀ ਦੇ ਘਰ ਆਇਆ,
ਚੰਬੇ ਦੀ ਵਾੜੀ ਸੁਭਾਗੀ ਜੇ ਹੋਈ ਕਲਗੀਆਂ ਵਾਲਾ ਆਇਆ,
ਬੇਲੀ ਗਰੀਬਾਂ ਮੇਰਾ ਕਲਗੀਆਂ ਵਾਲਾ ਅੱਜ ਅਸਾਡੇ ਆਇਆ,
ਆਓ ਲੋਕੋ ਮੇਰੀ ਚੰਬੇ ਦੀ ਵਾੜੀ ਦਰਸ ਕਰੋ ਗੁਰ ਆਇਆ,
ਕਲਗੀਆਂ ਵਾਲਾ ਆਇਆ ਜੇ ਲੋਕੋ! ਘਰ, ਬਨ, ਬਾਗ ਸੁਹਾਇਆ।



ਇਸ ਗੀਤ ਨੂੰ ਪਿੱਛੇ ਆ ਚੁਕੇ ਗੀਤ ਨੰ: ੬੧ 'ਕੇਸਰ ਕਿਆਰੀ' ਦੇ ਵਜਾਉਣ ਵਾਲੇ ਚਿੱਤ੍ਰ ਪਰ ਵਜਾਓ।

## ਗੀਤ ੬੪—ਮੈਂ ਬੇਟੀ ਕਲਗੀਆਂ ਵਾਲੇ ਦੀ ਕਿਵੇਂ ਬਣਾਂ?

ਮੈਂ ਬੇਟੀ ਕਲਗੀਆਂ ਵਾਲੇ ਗੁਰ ਦੀ ਕਿਵੇਂ ਬਣਾਂ ?
ਮੈਂ ਤਾਂ ਹੋਈ ਹਾਂ ਰੋ ਰੋ ਕੇ ਬੇਹਾਲ ਅੰਮਾਂ ਨੂੰ ਕਹਿ ਹਾਰੀਆਂ:—
ਨੀ ਅੰਮਾਂ! ਘੋਲੀ ਤੈਥੋਂ ਸਦ ਵਾਰੀਆਂ
ਵੇ ਬਾਬਲ! ਬਿਨਤੀ ਕਰਾਂ ਹੱਥ ਜੋੜ, ਆਖਾ ਵੇ ਨਾ ਮੋੜ,
ਤੈਥੋਂ ਬਲਿਹਾਰੀਆਂ ੧.

ਜੀ ਦੇਖੋ, ਅੰਮ੍ਰਿਤ ਨੇ ਦਾਸਾਂ ਤੋਂ ਪੁੱਤ ਬਨਾ ਲਏ,
ਮੈਂ ਬੀ ਲੋਚਾਂ ਭਾਈਆਂ ਭੈਣਾਂ ਵਾਂਙ: ਅੰਮ੍ਰਿਤ ਛਕ ਜੀਵੀਏ,
ਤੇ ਬੇਟੇ ਗੁਰੂ ਜੀ ਦੇ ਫਿਰ ਥੀਵੀਏ,
ਤੇ ਮੈਨੂੰ ਚਿੰਤਾ ਲਿਆ ਹੁਣ ਘੇਰ, ਹੁੰਦੀ ਜਾਂਦੀ ਡੇਰ
ਅੰਮ੍ਰਿਤ ਕੀਕੂੰ ਪੀਵੀਏ ੨.

ਦਾਤਾ ਹੈ ਕਲਗੀਆਂ ਵਾਲਾ ਗੁਰ ਬੜਿਓਂ ਬੜਾ,
ਜੇੜ੍ਹਾ ਮੰਗੇ ਮੂੰਹੋਂ ਸੋ ਪਾਵੇ ਮੁਰਾਦ, ਗੁਰੂ ਤੁਠ ਦੇਂਵਦਾ,
ਤੇ ਸੱਚੀਂ ਨਾਂ ਖਾਲੀ ਜਾਏ ਦਰ ਸੇਂਵਦਾ
ਮੈਂ ਬਾਬਲ ਭਾਣੇ ਵਿਖੇ ਸਾਵਧਾਨ, ਮੰਨਦਾ ਫੁਰਮਾਨ
ਆਪੇ ਨ ਕਰੇਂਵਦਾ ੩.

ਹੇ ਸਾਈਆਂ, ਕੇਹੀ ਔਕੜ ਅਚਰਜ ਹੁਣ ਆਇ ਬਣੀ ?
ਆਪੇ ਤਾਂ ਸਕੀਏ ਨਾਂ ਅਰਜ਼ ਗੁਜ਼ਾਰ, ਸੇਵਕ ਨਹਿੰ ਬੋਲਦਾ,
ਸੇਵਕ ਸਾਈਂ ਰਜ਼ਾ ਨੂੰ ਹੈ ਟੋਲਦਾ,
ਸੋ ਲੀਤੀ ਬਾਬਲ ਮਿਰੇ ਧਰਿ ਮੌਨ, ਕਾਰੀ ਕਰੇ ਕੌਣ ?
ਕੇਹੜਾ ਦੁਖ ਫੋਲਦਾ? ੪.

ਹਾਏ ਮੈਂ ਭੋਲੀ ਤੇ ਨਿਮਾਣੀ ਬਾਲ ਨਿਮਾਨੜੀ,
ਨਾਂ ਮੈਂ ਪੜ੍ਹੀ ਨਾ ਸਿੱਖੀ ਕੋਈ ਜਾਚ, ਨਾ ਹੀ ਗੁਣ ਜਾਣਦੀ,
ਮੈਂ ਇੱਕੋ ਜਾਚ ਜਾਣਾ ਪੀਣ ਖਾਣ ਦੀ,
ਸੋ ਮੈਂ ਤੇ ਹੋਵੇ ਗੁਰੂ ਕਿਉਂ ਦਿਆਲ, ਘਾਲੀ ਨਾ ਕੋ ਘਾਲ,
ਸੇਵਾ ਨਾ ਸਿਆਣਦੀ। ੫.

ਜਾਣਾਂ ਨਾ  ਸੰਗਤ ਤੇ ਸਤਿਗੁਰ ਨੂੰ ਰੀਝਾਵਣਾਂ,
ਸਿੱਖੀ ਨ  ਜੋੜਿਆਂ ਝਾੜਨ ਦੀ ਜਾਚ, ਐਸੀ ਮੈਂ ਨਿਕਾਰੀਆਂ,
ਲੋਚਾਂ  ਪੁੱਤ੍ਰੀ ਬਣਾਂ ਗੁਰ ਪਯਾਰੀਆਂ।
ਮੈਂ ਤਾਂ  ਖੰਭਾਂ ਪਰਾਂ ਤੋਂ ਹੀਨ, ਚਾਹਾਂ ਛੱਡ ਜ਼ਿਮੀਨ
ਲਾਵਾਂ ਮੈਂ ਉਡਾਰੀਆਂ ੬.

ਹੇ ਸਾਈਂ  ਕੋਈ ਭਾਗਾਂ ਵਾਲਾ ਵੇ ਦੇਹੁੰ ਆਵਸੀ,
ਸਕਾਂ ਮੈਂ  ਸਤਿਗੁਰਨੂੰ 'ਪਿਤਾਗੁਰਜੀ' ਆਖ, ਆਖਾਂ: 'ਬਾਪੂ ਮੇਰਿਆ',
ਤੇ ਅੱਗੋਂ,  ਪਿਤਾ ਕਹੇ 'ਪੁਤ ਮੇਰਿਆ'
ਹੇ ਸਤਿਗੁਰ! ਕਿਰਪਾ ਕਰੀਂ ਤੂੰ ਆਪ, ਤੱਕੀ ਨਾਂਹ ਪਾਪ,
ਅਸੀਂ ਤੇਰੇ ਤੇਰਿਆਂ ੭.

ਤੇਰੇ ਹਾਂ  ਪਯਾਰੇ ਗੁਰ ਜੀ ਤੇਰੇ ਤੇਰਿਆਂ,
ਤੂੰ ਤਾਂ  ਅੰਤਰਯਾਮੀ ਹੈਂ ਗੁਰ ਜੀ ਆਪ ਦਿਲ ਦੀ ਸਭ ਜਾਣਦਾ।
ਤ ਮੇਰੀ  ਤੁਛ ਦੀ ਪੀੜ ਵੀ ਪਛਾਣਦਾ,
ਹੁਣ ਤਾਂ  ਬਹੁੜੋ ਗੁਰ ਜੀ ਆਪ, ਠਾਰੋ ਮੇਰਾ ਤਾਪ
ਨਿਮਾਣੇ ਤੂੰ ਮਾਣਦਾ ੮.



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ- ਕਲਿਆਣ ਭੋਪਾਲੀ। ਤਾਲ ਤੇ ਗਤ—ਢਈਆ। ਮਾਤ੍ਰਾ—੭।

ਲੈ—ਵਿਚਲੇ ਮੇਲ ਦੀ। 'ਆ' ਦਾ ਘਰ—'ਕਿਵੇਂ ਬਣਾਂ?' ਪਰ ਹੈ।

ਸੁਰ ਖਾਸ— ਸਾ ਰੇ ਗਾ ਪਾ ਧਾ ਨੀ।

ਅਸਥਾਈ—

| ੨ | ੦ | ੧ | ੨ | ੦ ੧ |
|---|---|---|---|---|
| ਧਾਸਾਰੇ | ਗਾ੩ | ਗਾ੨ | ਰੇਸਾ | ਰੇਸਾ |
| ਮੈਂ ਬੇਟੀ | ਕਲਗੀਆਂ | ਵਾਲੇ | ਗੁਰ ਦੀ | ਕਿਵੇਂ ਬਣਾਂ? |

ਅੰਤਰਾ—

| ੨ | ੦ | ੧ ੨ ੦ | ੧ ੨ | ੦ | ੧ |
|---|---|---|---|---|---|
| ਸਾਧਾ | ਸਾਰੇ | ਗਾ੨ਰੇਸਾਰੇ | ਗਾ੨ | ਰੇ | ਸਾਰੇਸਾ |
| ਮੈਂ ਤਾਂ | ਹੋਈ ਹਾਂ | ਰੋ ਰੋ ਕੇ ਬੇਹਾਲ | ਅੰਮਾਂ ਨੂੰ | ਕਹਿ | ਹਾਰੀਆਂ |

| ੨ | ੦ ੧ | ੨ ੦ | ੧ | ੨ ੦ |
|---|---|---|---|---|
| ਧਾਸਾਰੇ | ਗਾ੪ | ਰੇਸਾਰੇ | ਗਾ੨ | ਰੇਸਾਰੇ |
| ਵੇ ਬਾਬਲ | ਬਿਨਤੀ ਕਰਾਂ | ਹਥ ਜੋੜ | ਆਖਾਂ | ਵੇ ਨ ਮੋੜ |

| ੧ | ੨ ੦ । | |
|---|---|---|
| ਗਾ੨ | ਰੇਸਾਰੇਸਾ | |
| ਤੇਥੋਂ | ਬਲਿਹਾਰੀਆਂ | ਮੈਂ ਬੇਟੀ ਕਲਗੀਆਂ.......... |

ਅੱਗੋਂ ਸਾਰਾ ਗੀਤ ਇਸੇ ਤਰ੍ਹਾਂ ਅੰਤਰਾ ਅਸਥਾਈ ਪਰ ਮਿਲਾ ਕੇ ਵਜਾਓ।

ਗੀਤ ੬੫–

# ਰਾਵੀ ਦੀ ਅਰਦਾਸ।

ਟੇਕ– ਦਾਸੀ ਤੇਰੀ ਨਾਨਕਾ! ਦਾਸੀ ਹਰਦਮ ਥੀਉ।
ਬਾਂਦੀ ਤੇਰੀ ਮਾਲਿਕਾ! ਬਾਂਦੀ ਕਰ ਲੈ ਜੀਉ।

ਮਾਣ ਨਿਮਾਣੀ ਬਖਸ਼ਿਓ ਧੰਨੀ ਕੀਤੇ ਆਪ,
ਸਾਰੀ ਧਰਤੀ ਸੋਧ ਕੇ ਕਦਮ ਕਦਮ ਜਗ ਮਾਪ,
ਡੇਰਾ ਕੰਢੇ ਮੈਂਡੜੇ ਪਾਯਾ ਸਤਿਗੁਰ ਦੇਵ,
ਵਾਸੀ ਅਰਸ਼ ਅਗੰਮੜੇ ਅਲਖ, ਅਛੱਲ, ਅਭੇਵ।
ਕਦਮ ਸੁਲੱਖੇ ਰੱਖਕੇ ਪਾਵਨ ਕੀਤਾ ਆਨ,
ਆਨ ਬਿਰਾਜੇ ਏਸ ਥਾਂ ਮੈਨੂੰ ਸਦਾ ਸੁਹਾਨ।
ਭਈ ਸੁਹਾਵੀ ਮੈਂ ਭਲੀ ਨਦੀਆਂ ਦੀ ਸਰਦਾਰ,
ਜਿਸ ਵਿਚ ਨ੍ਹਾਤੀ ਰੱਜਕੇ ਅਰਸ਼ਾਂ ਦੀ ਸਰਕਾਰ।
ਨਾਨਕ ਸਚੇ ਗੁਰੂ ਨੇ ਮੋਹਜਾ ਅਪਨੇ ਪ੍ਰੇਮ,
ਅਪਨੀ ਕਰ ਅਪਨਾ ਲਈ ਕੁਸ਼ਲ ਸ਼ਾਂਤ ਦੇ ਖੇਮ।
ਇਉਂ ਅਪਨਾ ਕੇ ਪਜਾਰੂਏ ਚਲੇ ਗਏ ਨਿਜ ਧਾਮ,
ਮੈਨੂੰ ਕਰ ਗਏ ਆਪਣਾਂ ਸੁਹਣਾ 'ਨਾਮ' ਸੁ ਦਾਨ।
ਪੁਰ ਕਰਤਾਰ ਆ ਵੇਖਣਾ:- ਵਗਦੀ ਮੈਂ ਗੰਭੀਰ:
ਮਸਤ, ਸੁਹਾਵੀ, ਸੋਹਣੀ, ਸੁਹਣੇ ਮੇਰੇ ਤੀਰ।
ਹਰਦਮ ਮੇਰੀ ਅਖੀਆਂ ਲਗੀਆਂ ਵਿਚ ਅਸਮਾਨ,
ਦਰਸ਼ਨ ਕਰਾਂ ਸੁਜਾਨ ਦਾ ਜ਼ਾਹਰ ਵਿਚ ਜਹਾਨ।
ਤੁਰਦੀ ਤੁਰਦੀ ਜਾਂਵਦੀ ਮੱਤੀ ਰੰਗ ਦਿਦਾਰ।
ਨਜ਼ਰ ਪਰੋਤੀ ਅਰਸ਼ ਵਲ ਭਰੀ ਸਰੂਰ ਪਿਆਰ।
ਮਦਭਰਿਆ ਇਸ ਯਾਦਦਾ; 'ਮੇਰੇ ਵਿਚ ਇਸ਼ਨਾਨ
'ਕਰਕੇ ਪਾਵਨ ਕਰ ਗਏ ਵਾਲੀ ਸਗਲ ਜਹਾਨ।
'ਯਾਦ ਆਪਣੀ ਪਜਾਰੜੀ ਮੈਨੂੰ ਦੇ ਗਏ ਦਾਨ,
'ਧਜਾਨ ਆਪਣੇ ਵਿੱਚ ਓ ਲਿਵ ਲਾ ਗਏ ਸੁਜਾਨ,

'ਹਿੰਦੂ ਮੁਸਲਿਮ ਢੂੰਢਦੇ ਸਤਿਗੁਰ ਜੀ ਦੀ ਦੇਹ।
' 'ਦਾਹੀਏ''ਦਬੀਏ'ਕੂਕਦੇ ਝਗੜੇ ਕਰਦੇ ਏਹ।
'ਮੈਨੂੰ ਰਮਜ਼ ਦਿਦਾਰ ਦੀ ਬਖਸ਼ੀ ਨੂਰੋ ਨੂਰ,
'ਹਰਦਮ ਦੀ ਇਕ ਯਾਦ ਦੀ ਪਜਾਲੀ ਪੀ ਮਖਮੂਰ।'
ਇਸ ਮਦ ਮੱਤੀ ਚਲ ਰਹੀ, ਗਜ ਗਮਨੀ ਮੈਂ ਚਾਲ,
ਖਿਚ ਬੱਧੀ ਫਿਰ ਏਸ ਥਾਂ ਮੁੜ ਆਵਾਂ ਹਰ ਸਾਲ,
ਪ੍ਰੇਮ ਬਿਭੂਤ ਰਮਾਇਕੇ ਭਰੀ ਖੁਸ਼ੀ ਤੇ ਚਾਇ,
ਜੋਗੀ ਫੇਰੀ ਪਾਂਵਦੀ ਧਰਤਿਅਸਮਾਨ ਫਿਰਾਇ।
ਪਾ ਫੇਰਾ ਸਭ ਜਗਤ ਤੇ ਫਿਰਇਸ ਥਾਵੇਂ ਆਇ,
ਯਾਤ੍ਰਾ ਕਰ ਸੁਖ ਪਾਂਵਦੀ, ਏ ਅਰਦਾਸ ਕਰਾਇ:
'ਦਾਸੀ ਤੇਰੀ ਨਾਨਕਾ ! ਦਾਸੀ ਹਰਦਮ ਥੀਉਂ
'ਬਾਂਦੀ ਤੇਰੀ ਮਾਲਿਕਾ ! ਬਾਂਦੀ ਕਰਲੈ ਜੀਉ।
'ਸਦਾ ਯਾਦ ਦੀ ਡੋਰ ਮੈਂ ਖਿੱਚ ਤਣੁੱਕੇ ਪਾਇ।
'ਤੇਰੇ ਸੁਹਣੇ ਚਰਨ ਦੀ ਲਿਵ ਰੱਖੇ ਜੀ ਲਾਇ।
'ਤੇਰੇ ਚਾ ਤੇ ਰੰਗ ਵਿਚ ਤੇਰੇ ਭਰੀ ਉਮਾਹ।
'ਹੰਸ ਚਾਲ ਚਲਦੀ ਰਹਾਂ ਸੱਚੇ ਨਾਨਕ ਸ਼ਾਹ !'



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ—ਝਿਲਾ। ਤਾਲ—ਤਿੰਨ। ਗਤ—ਤਲਵਾੜਾ। ਮਾਤ੍ਰਾ—੮।

ਲਯ—ਵਿਚਲੇ ਮੇਲ ਦੀ। 'ਆ' ਦਾ ਘਰ—'ਹਰਦਮ ਥੀਉ' ਪਰ ਹੈ।

ਸੁਰ ਖਾਸ—ਸਾ ਰੇ ਗਾ ਮਾ ਪਾ ਧਾ ਨੀ। (X over ਗਾ ਮਾ ਧਾ ਨੀ)

ਨੋਟ—ਇਸ ਧਾਰਨਾ ਵਾਸਤੇ 'ਮਾ' (ਮਾ ਉੱਤਰਾ) 'ਸਾ' ਬਨਾਇਆ ਗਿਆ ਹੈ*। (X over ਮਾ)

ਅਸਥਾਈ—

| ੦ ੧ | ੨ ੩ | ੦ ੧ ੨ ੩ | ੦ ੧ | ੨ ੩ | ੦ ੧ ੨ ੩ |
|---|---|---|---|---|---|
| X | | X X | X | X X | X |
| ਧਾਰ | ਪਾਰ | ਪਾਧਾਪਾਮਾ | ਰੇਮਾ | ਮਾਪਾਮਾਪਾ | ਧਾਪਾ |
| ਦਾਸੀ | ਤੇਰੀ | ਨਾਨਕਾ | ਦਾਸੀ | ਹਰਦਮ | ਥੀਉ |

'ਬਾਂਦੀ ਤੇਰੀ ਮਾਲਿਕਾ! ਬਾਂਦੀ ਕਰਲੈ ਜੀਉ'—(ਅਸਥਾਈ ਪਰ ਵਜਾਓ)

ਅੰਤਰਾ—

| ੨ ੩ | ੦ ੧ | ੨ ੩ ੦ ੧ | ੨ ੩ | ੦ | ੧ | ੨ ੩ ੦ |
|---|---|---|---|---|---|---|
| X | | X ੩ | ੩ | ੩ X ੩ | ੩ ੩ | X X X |
| ਮਾਰ | ਪਾਰ | ਨੀਰਸਾ | ਸਾਰ | ਸਾਨੀਸਾ | ਰੇਸਾ | ਨੀਧਾਪਾਮਾ |
| ਮਾਣ ਨਿ··· | ਮਾਣੀ | ਬਖਸ਼ਿਓ | ਧੰਨੀ | ਕੀ········· | ਤੂੰ | ਆਪ····· |

'ਸਾਰੀ ਧਰਤੀ ਸੋਧਕੇ ਕਦਮ ਕਦਮ ਜਗ ਮਾਪ'—(ਅੰਤਰਾ ਪਰ ਵਜਾਓ)

ਅੱਗੋਂ ਦੋ ਦੋ ਤੁਕਾਂ ਅੰਤਰਾ ਪਰ ਵਜਾਕੇ ਅਸਥਾਈ ਨਾਲ ਮਿਲਾਕੇ ਗਾਓ।

---

*'ਮਾ' ਸੁਰ ਸਾ ਬਨਾਉਣ ਦਾ ਮਤਲਬ ਇਹ ਹੈ ਕਿ ਗਾਉਣ ਵਾਲੇ ਵਾਸਤੇ ਸੁਰ ਨੀਵੀਂ ਉੱਚੀ ਨਾਂ ਹੋਵੇ, ਇਹ ਗਲ ਸੋਚਕੇ 'ਸਾ' ਬਣਾਯਾ ਗਿਆ ਹੈ।

ਗੀਤ ੬੬—

# ਜਮੁਨਾ।

## ਕਲਗੀਆਂ ਵਾਲੇ ਦੇ ਦੀਦਾਰ ਦੀ ਜਿੱਕ ਵਿਚ:—

ਜੀਊਂਦਾ ਸੀ ਇਕ, ਸਹੀਓ! ਪਾਊਂਟੇ ਟਿਕਾਣੇ ਮੇਰੇ,
ਸਮਾਂ ਹੋਇਆ ਢੇਰ ਸਾਰਾ ਆਣ ਏਥੇ ਨ੍ਹਾ ਗਿਆ।
ਖਿੜਜਾ ਓਹ ਟੁਰਦਾ ਆਵੇ, ਉੱਛਲ ਕੇ ਛਾਲਾਂ ਮਾਰੇ,
ਚਾਉ ਭਰ ਮਾਰੇ ਟੁੱਬੀ, ਤਾਰੀਆਂ ਬੀ ਲਾ ਗਿਆ।
ਖੇਡਦਾ ਖਿਡਾਂਦਾ ਸਹੀਓ! ਪਿੜਸੀ ਜਮਾਂਦਾ ਸਹੀਓ!
ਹੱਸਦਾ ਹਸਾਂਦਾ ਸਹੀਓ! ਰੰਗ ਸੀ ਲਗਾ ਗਿਆ।
ਮਿੱਠੀ ਮਿੱਠੀ ਪਜਾਰੀ ਪਜਾਰੀ ਕਾਲਜੇ ਨੂੰ ਧੂਣ ਵਾਲੀ।
ਖਿੱਚਕੇ ਹਲੂਣ ਵਾਲੀ ਵੀਣਾਂ ਸੀ ਵਜਾ ਗਿਆ। ੧.

ਨੇਹੁੰ ਸੀ ਲਗਾ ਕੇ ਸਹੀਓ! ਕਾਲਜਾ ਚੁਰਾਕੇ ਸਹੀਓ!
ਖਿੱਚ ਦਾ ਤਣੁੱਕਾ ਲਾਕੇ ਆਪਾ ਨੀ ਛਿਪਾ ਗਿਆ।
ਢੂੰਡ ਉਹਦੀ ਪਈ ਮੈਨੂੰ ਧਾਈ ਧਾਈ ਫਿਰਾਂ ਸਹੀਓ!
ਉੱਚੇ ਨੀਵੇਂ ਥਾਉਂ ਸਹੀਓ! ਸਾਰੇ ਮੈਂ ਪੁਛਾ ਲਿਆ।
ਭੈਣਾਂ ਤੋਂ ਮੈਂ ਪੁੱਛ ਹਾਰੀ, ਰਲ ਮਿਲ ਟੋਲ ਕੀਤੀ,
ਥਲ ਢੂੰਡ ਗਈਆਂ ਸਾਗਰ ਸਮੁੰਦ ਸਾਰਾ ਭਾਲਿਆ।
ਭਾਲ ਸਾਰੀ ਗਈ ਐਵੇਂ ਧਰਤੀ ਤੇ ਮਿਲੇ ਨਾਹੀਂ,
ਪੌਣ ਮੋਢੇ ਚੜ੍ਹੀ ਫੇਰ ਢੂੰਡਣ ਸਿਰ ਚਾ ਲਿਆ। ੨.

ਦੇਸ਼ ਦੇਸ਼, ਦੁਆਰ ਦੁਆਰ, ਖੰਡ ਖੰਡ, ਗਲੀ, ਕੂਚੇ,
ਉੱਚੀ ਉੱਚੀ ਉੱਡ ਉੱਡ ਨੀਝ ਲਾ ਤਕਾ ਲਿਆ।
ਹੰਦ ਹੰਦ, ਉੱਡ ਉੱਡ ਲੱਭ ਲੱਭ ਸਾਰੇ ਥਾਉਂ,
ਨਿਖੁੱਟੀ ਨੇ ਹਿਮਾਲੇ ਦਾ ਆ ਆਸਰਾ ਤਕਾ ਲਿਆ।
ਪੌਣ ਦਾ ਸਰੂਪ ਛੱਡ ਪਾਣੀ ਵਾਲੇ ਰੂਪ ਆਈ,
ਫੇਰ ਉਸੇ ਜੱਗ ਵਿਚ ਢੂੰਡਣ ਸਿਰ ਚਾ ਲਿਆ।
ਉਹਨੀਂ ਉਹਨੀਂ ਰਾਹੀਂ ਆਈ ਠੰਢੀ ਠਾਰ ਨਵੀਂ ਨਵੀਂ
ਨਵਾਂ ਓਹੋ ਰੂਪ ਧਾਰ ਨਵੇਂ ਸਿਰੇ ਭਾਲਿਆ। ੩.

ਭਾਲਦੀ ਪਹਾੜ ਘਾਟੀ 'ਪਾਊਂਟੇ' ਮੈਂ ਫੇਰ ਆਈ,
ਤੱਕ ਤੱਕ ਸਾਰੀ ਲਾਂਭ ਸੁਹਣੇ ਨੂੰ ਸੰਭਾਲਿਆ।
ਉਤਾਵਲੀ ਸੰਭਾਲਦੀ ਮੈਂ ਭਾਲਦੀ ਤੇ ਪੂੜਦੀ ਨੂੰ

ਮਿਲੇ ਨਾਹੀਂ ਕਿਸੇ ਥਾਉਂ ਰੂਪ ਨਾਂ ਦਿਖਾਲਿਆ।
ਹਰਿਆਨਣੀ ਬਉਰਾਨਣੀ ਮੈਂ ਤਾਂਘ ਬੱਧੀ ਟੁਰੀ ਜਾਵਾਂ,
ਤੁਰੀ ਜਾਵਾਂ, ਤੁਰੀ ਜਾਵਾਂ ਤੁਰਨ ਨੇਹੁੰ ਲਗਾ ਲਿਆ।
ਜਲੇ ਨਾਂਹੀ ਥਲੇ ਨਾਂਹੀ, ਕਿਤੇ ਫੇਰ ਮਿਲੇ ਨਾਂਹੀਂ,
ਪੌਣ ਸਾਰੀ ਫੋਲ ਮਾਰੀ ਜਗਤ ਸਾਰਾ ਭਾਲਿਆ। ੪.

ਕਈ ਵਾਰ ਥਲੇ ਆਈ ਫੇਰ ਜਲ ਗਈ ਧਾਈ,
ਵਾਇ ਮੰਡਲ ਉੱਡ ਫੇਰ ਗੇੜ ਸਾਰੇ ਲਾ ਲਿਆ।
ਵਰਹੇ ਤੇ ਮਹੀਨੇ ਬੀਤੇ ਸਦੀਆਂ ਨੇ ਰਾਹ ਲੀਤੇ,
ਮੈਂ ਵੀ ਕਈ ਗੇੜ ਕੀਤੇ ਥਹੁ ਕਿਤੋਂ ਨਾਂਹ ਪਿਆ।
ਜੋਗੀ ਅਤੇ ਜਤੀ ਆਏ ਗਿਆਨੀ ਤੇ ਤਪੀ ਆਏ,
ਘਾਲੀਆਂ ਅਨੇਕਾਂ ਦਾ ਹੈ ਫੇਰਾ ਏਥੇ ਆ ਪਿਆ।
ਪੁੱਛਿਆਂ ਦਸਾਣ ਸਾਰੇ ਆਤਮਾਂ ਦੇ ਪਤੇ ਦਿੰਦੇ,
ਆਖਣ ਅਰੂਪ ਹੋਕੇ ਜੋਤੀ ਹੈ ਸਮਾ ਗਿਆ। ੫.

ਅਰਸ਼ਾਂ ਚਿ ਨੂਰ ਉਹਦਾ: ਕੁਰਸ਼ਾਂ ਚਿ ਜੋਤ ਉਹਦੀ
ਧਰਤੀ ਪਰ ਚਾਨਣਾ ਅਰੂਪ ਹੈ ਜਗਾ ਗਿਆ।
ਪੈਂਦੀ ਹੋਊ ਜੋਗੀਆਂ ਨੂੰ ਠੰਢ ਐਦਾਂ ਆਖ, ਲੋਕੋ!
ਮੈਨੂੰ ਤਾਂ ਤਸੱਲੀ ਐਉਂ ਕੋਈ ਨਾਂ ਬਨ੍ਹਾ ਗਿਆ।
ਓਹੋ ਹੋਵੇ ਰੂਪ ਪਜਾਰਾ ਬਾਂਕੀ ਉਹ ਨੁਹਾਰ ਹੋਵੇ,
ਤੇਜ ਜਬ੍ਹੇ ਪਜਾਰ ਵਾਲਾ ਰੂਪ ਜੋ ਦਿਖਾ ਗਿਆ।
ਕਲਗੀ ਪ੍ਰਕਾਸ਼ ਹੋਵੇ ਤੀਰ ਤੇ ਕਮਾਨ ਸੁਹਵੇ,
ਮੁਹਨ ਹਾਰੀ ਆਨ ਹੋਵੇ ਬਾਨ ਜੋ ਬਨਾ ਗਿਆ। ੬.

ਆਵੇ ਧਾਇ ਧਾਇ ਓਦਾਂ ਛਾਲਾਂ ਮਾਰ ਤਰੇ ਓਦਾਂ,
ਟੁਬੀਆਂ ਲਗਾਇ ਖੇਡੇ, ਕਦੇ ਜਿਉਂ ਖਿਡਾ ਗਿਆ।
ਰੰਗ ਆ ਜਮਾਵੇ ਓਦਾਂ, ਕੀਰਤਨ ਸੁਣਾਵੇ ਓਦਾਂ
ਵੀਣਾ ਵੀ ਵਜਾਵੇ ਓਦਾਂ ਕਦੇ ਜਿਉਂ ਵਜਾ ਗਿਆ।
ਸਾਨੂੰ ਠੰਢ ਪਵੇ ਤਾਹੀਓਂ ਸ੍ਵਾਦ ਦਿਲ ਰਮੇਂ ਸਹੀਓ!
ਅੰਗ ਅੰਗ ਖਿੜੇ ਸਹੀਓ ਆਪਾ ਜਿਉਂ ਖਿੜਾ ਗਿਆ।
ਐਦਾਂ ਜੇ ਨ ਆਵਣਾਂ ਸੂ ਲੁਕ ਕੇ ਤਰਸਾਵਣਾ ਸੂ,
ਰੂਪ ਨਾਂ ਦਿਖਾਵਣਾਂ ਸੂ ਏਹੋ ਸੂ ਜੇ ਭਾ ਗਿਆ। ੭.

ਤਾਂ ਮੈਂ ਵੀ ਹਾਂ ਰਜ਼ਾ ਰਾਜ਼ੀ ਸਿਰ ਧੜ ਲਗੀ ਬਾਜ਼ੀ,
ਢੂੰਡ ਮੇਰੀ ਸਦਾ ਤਾਜ਼ੀ ਨੇਮ ਇਹ ਬਣਾ ਲਿਆ।

ਓਸੇ ਰੰਗ ਦਰਸ ਲੈਣੇ ਓਸੇ ਰੂਪ ਪਰਸਣਾ ਹੈ.
ਓਵੇਂ ਵੇਖ ਸਰਸਣਾ ਹੈ ਧਰਮ ਇਹ ਧਰਾ ਲਿਆ।
ਜੁਗ ਜੁਗ, ਜਨਮ ਜਨਮ, ਸਦੀ ਸਦੀ, ਦੌਰ ਦੌਰ,
ਰਹੇ ਜੇ ਉਹ ਓਥੇ ਜਿਥੇ ਡੇਰਾ ਸੂ ਲਗਾ ਲਿਆ।
ਭਾਲ ਅਸਾਂ ਛੱਡਣੀ ਨਾਂ ਤਜਾਗਣੀ ਸੰਭਾਲ ਹੈ ਨਾਂ,
ਸਿੱਕਣ ਤੇ ਤਰਸਣਾਂ ਤੇ ਰੋਵਣਾਂ ਜੀ ਲਾ ਲਿਆ। ੮.

'ਧਿਆਨ' ਰਖਾਂ ਰੂਪ ਪਜਾਰੇ 'ਨਾਮ' ਪਜਾਰਾ ਜਾਪ ਜਾਪਾਂ,
'ਖਿੱਚ' ਵਿਚ ਖਿੱਚੀ ਰਹਾਂ 'ਪਿਆਰ' ਜੀ ਵਿਨ੍ਹਾ ਲਿਆ।
ਏਦਾਂ ਏਦਾਂ ਟੁਰੀ ਜਾਣਾਂ, ਜਲੋਂ ਥਲ, ਥਲੋਂ ਜਲ,
ਜਲੋਂ ਪੌਣ, ਪੌਣੋਂ ਥਲ, ਜੋਗੀ ਕੰਮ ਚਾ ਲਿਆ।
ਜਮਨਾ ਨਿਮਾਣੀ ਵਾਲੇ ਵੈਣ ਸਹੀਓ ਸੁਣੀ ਜਾਣੇ
ਰੈਣ ਦਿਨ ਲਗੀ ਟੋਲ ਝਾਕਾ ਇਕ ਪਾ ਲਿਆ।
ਜੀਉਂਦਾ ਦੀਦਾਰ ਸਹੀਓ ਇਕ ਵੇਰ ਪਾਇਆ ਸਾਜੇ
ਤਦ ਦੀ ਦੀਦਾਰ ਮੋਹੀ ਆਪਾ ਮੈਂ ਮੁਹਾ ਲਿਆ। ੯.

ਦਿਓ ਨੀ ਅਸੀਸ ਕੋਈ, ਤਰਸ ਆਵੇ 'ਜੀਉਂਦੇ' ਨੂੰ
ਰੂਪ ਧਾਰ ਫੇਰ ਆਵੇ ਬਿਰਹੋਂ ਜੋ ਭਛਾ ਗਿਆ।
ਮੈਂ ਹਾਂ ਨਿਮਾਣੀ ਨੀਵੀਂ, ਰੂਪ ਹੈ ਸਥੂਲ ਮੇਰਾ,
ਦੇਸ਼ ਉਹਦੇ ਪਹੁੰਚ ਨਾਂਹੀ ਨੂਰ ਜੋ ਵਸਾ ਰਿਹਾ।
ਓਸੇ ਨੂੰ ਤਰਸ ਆਵੇ ਮਿਹਰ ਧਾਰ ਹੇਠ ਆਵੇ
'ਦਿੱਸਦੇ-ਦਿਦਾਰ' ਲਜਾਵੇ ਰੂਪ ਜੋ ਦਿਖਾ ਗਿਆ।
ਲੱਲ ਏਹੋ ਲਗੀ ਸਾਨੂੰ, ਮੰਗ ਸਾਡੀ ਸਦਾ ਏਹੋ
ਹੋਏਗਾ ਦਿਆਲ ਜਿਹੜਾ ਚਾਟ ਸਾਨੂੰ ਲਾਗਿਆ। ੧੦

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ–ਜ਼ਿਲਾ ਪਹਾੜੀ। ਤਾਲ–੩। ਗਤ–ਕਵਾਲੀ। ਮਾਤ੍ਰਾ–੪।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਨ੍ਹਾ ਗਿਆ' ਪਰ ਹੈ।

X X

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

| ੨ ੩ | ੦ ੧ | ੨ ੩ | ੦ | ੧ |
|---|---|---|---|---|
| | X | X | X | X |
| ਗਾ੩ | ਮਾ੪ | ਮਾ੨ | ਮਾਗਾਪਾ | ਮਾਗਾਰੇ |
| ਜੀਉਂਦਾ ਸੀ | ਇੱਕ ਸਹੀਓ! | ਪਾਉਂਟੇ | ਟਿਕਾਣੇ | ਮੇਰੇ |

| ੨ | ੩ | ੦ | ੧ | ੨ | ੩ ੦ | ੧ |
|---|---|---|---|---|---|---|
| | X | | | | ੧੧X | |
| ਗਾ੨ | ਮਾ੨ | ਗਾਰੇਸਾ | ਰੇਗਾ | ਰੇਸਾ | ਧਾਨੀ | ਸਾਰੇਸਾ |
| ਸਮਾ | ਹੋਯਾ | ਢੇਰ | ਸਾਰਾ | ਆਣ | ਏਥੇ | ਨ੍ਹਾ ਗਿਆ |

| | ੨ ੩ | ੦ ੧ | ੨ | ੩ ੦ | ੧ |
|---|---|---|---|---|---|
| | ੧X | | | ੧ ੧X | |
| ਦੋਬਾਰਾ– | ਨੀ੪ | ਸਾਰੇਗਾ | ਰੇਸਾ | ਧਾਨੀ | ਸਾਰੇਸਾ |
| | ਸਮਾ ਹੋਯਾ | ਢੇਰ ਸਾਰਾ | ਆਣ | ਏਥੇ | ਨ੍ਹਾ ਗਿਆ |

ਅੱਗੋਂ ਹਰ ਇਕ ਸਤਰ ਇਸੇ ਤਰ੍ਹਾਂ ਵਜਾਓ।

## ਗੀਤ ੬੭–ਮੈਂ ਨਾਲ ਵਸਹੁ ਗੁਰ ਪਿਆਰੇ!

ਹੇ ਉੱਚੇ ਸਤਿਗੁਰ ਨਾਨਕ! ਹੇ ਪਜਾਰੇ ਤੇ ਸੁਖਦਾਈ!
ਹੈ ਸਿੱਕ ਭਰੀ ਏ ਭਾਰੀ, ਮੈਂ ਨਾਲ ਵਸਹੁ ਪ੍ਰਭੁ ਆਈ।
ਨਹੀਂ ਧੌਲਰ ਚਿੱਟੇ ਮੇਰੇ, ਨਹੀਂ ਮੰਡਪ ਮਹਿਲ ਅਟਾਰੀ,
ਨਹੀਂ ਪੱਕੇ ਬੰਕ ਦੁਆਰੇ, ਨਹੀਂ ਬਾਗ਼ ਬਗ਼ੀਚ ਸਰਾਈਂ।
ਮੈਂ ਘਰ ਵਿਚ ਰੇਸ਼ਮ ਹੈ ਨਾ, ਪਸ਼ਮੀਨੇ ਜ਼ਰੀਆਂ ਨਾਂਹੀ,
ਨਹੀਂ ਮਖ਼ਮਲ ਫਰਸ਼ ਵਿਛਾਏ, ਨਹੀਂ ਅਤਲਸ ਲੇਫ ਤੁਲਾਈ।
ਮੈਂ ਪਾਸ ਨ ਘੋੜੇ ਜੋੜੇ, ਨਹੀਂ ਰਥ, ਅਸਵਾਰੀ ਜੋੜੇ,
ਕੀ ਖਾਤਰ ਸੱਦ ਕਰਾਵਾਂ? ਨਹੀਂ ਕੋਲ ਅਡੰਬਰ ਕਾਈ।
ਫਿਰ ਸਿੱਕ ਲਗੀ ਹੈ ਭਾਰੀ, ਦਿਲ ਲੋਚੇ ਤੇ ਹੈ ਤਰਸੇ
ਮੈਂ ਨਾਲ ਵਸਹੁ ਆ ਪਜਾਰੇ, ਏ ਪੂਰੇ ਸਿੱਕ ਗੁਸਾਈਂ!
ਮੈਂ ਅਪਣੇ ਵੱਲ ਜਿ ਵੇਖਾਂ ਨਹੀਂ ਗੁਣ ਮੈਂਡੇ ਕੁਈ ਪੱਲੇ,
ਕੁਈ ਜਾਚ ਨ ਮੈਨੂੰ ਆਵੇ ਜਿਤ ਤੈਨੂੰ ਲਵਾਂ ਰਿਝਾਈ?
ਜੇ ਬਿਰਦ ਤੁਸੀਂ ਨਿਜ ਵੇਖੋ, ਇਕ ਮੇਹਰ ਅਪਣੀ ਤੱਕੋ
ਤਾਂ ਆਸ ਫੜੇ ਦਿਲ ਮੇਰਾ ਮੈਂ ਨਾਲ ਵਸੋਗੇ ਆਈ।
ਜੇ ਤੁੱਠੋ ਆਪੇ ਪਜਾਰੇ! ਕਰ ਕਿਰਪਾ ਬਹੁੜੋ ਮੈਨੂੰ,
ਆ ਜਾਵੋ ਪਾਸ ਨਿਮਾਣੇ, ਮੈਂ ਸ਼ਰਨੀ ਰਹਾਂ ਸਮਾਈ।
ਮੈਂ ਕੂਲ੍ਹੋਂ ਪਾਣੀ ਭਰਕੇ ਲਜਾ ਤੂੰਬਾ ਪੇਸ਼ ਧਰਾਵਾਂ।
ਫਲ ਚੁਣ ਚੁਣ ਬਨ ਦੇ ਲਜਾਵਾਂ ਤੈਂ ਚਰਨੀ ਆਣ ਟਿਕਾਈਂ।
ਫੁਲ ਚੁਣਾਂ ਬਨਾਂ ਦੇ ਕੋਮਲ, ਇਕ ਛੇਜ ਬਨਾਵਾਂ ਕੂਲੀ,
ਕਰ ਕੱਠੇ ਉੱਪਰ ਬਹੁਤੇ ਸਿਰਹਾਨਾ ਨਰਮ ਬਨਾਈਂ।
ਉਹ ਮਹਿਕਣ ਹੇਠ ਵਿਛਾਏ, ਗੁਰ ਆਪ ਅਰਾਮ ਕਰਾਵੋ,
ਮੈਂ ਬੈਠਾ ਚਰਨ ਦਬਾਵਾਂ, ਬਨ ਰੁਮਕੇ ਮੰਦ ਹਵਾਈ।
ਸਦ ਬੁਲਬੁਲ ਪਾਸ ਲਿਆਵਾਂ, ਹਥ ਜੋੜਾਂ ਬਿਨੈ ਅਲਾਵਾਂ
'ਕਰ ਰਾਗ ਪਿਆਰੀ! ਮਿੱਠਾ ਮੈਂ ਸਤਿਗੁਰ ਸ਼ਬਦ ਸੁਨਾਈਂ।

ਸੁਣ 'ਸਤਿਗੁਰ ਆਏ' ਆਵਨ ਮੈਂ ਪਾਸੇ ਝੁੰਡ ਮਖੀਰਾਂ
ਓਹ ਆਖਣ 'ਸਹਤ ਲਿਆਈਆਂ ਦਿਹੁ ਸਤਿਗੁਰ ਜੋਗ ਛਕਾਈ।'
ਸੁਣ ਨੱਠੇ ਆਵਨ ਦੁੰਬੇ, ਕਹਿੰ 'ਲੇਵੇ ਪਸ਼ਮ ਅਸਾਡੀ,
'ਧੋ ਚਿੱਟੇ ਬਸਤ੍ਰ ਬਨਾਵੇ, ਗੁਰ ਚਰਨੀ ਦਿਓ ਛੁਹਾਈ।'
ਪਈ ਨਦੀ ਅਵਾਜਾਂ ਮਾਰੇ: 'ਮੈਂ ਪਾਸ ਗੁਰੂ ਜੀ ਆਵੇ,
'ਲਾ ਟੁੱਬਾ ਮੇਰੇ ਪਾਣੀ, ਛੋਹ ਦਿਓ ਆਪਣੀ ਲਾਈ।'
ਬਨ-ਬੂਟੇ ਬਨ ਵਿਚ ਫਿਰਦਿਆਂ ਛਾਂ ਦੇ ਦੇ ਖੁਸ਼ੀ ਮਨਾਵਨ।
ਜਦ ਰਾਤ ਪਵੇ ਚੰਦ ਤਾਰੇ ਨੂਰ ਹੇਠਾਂ ਦੇਣ ਵਿਛਾਈ।
'ਹੇ ਸਤਿਗੁਰ! ਮੈਂ ਧਿਰ ਆਵੇ,' ਹੈ ਕੁਦਰਤ ਵਿਚ ਉਡੀਕਾਂ,
ਏ ਚਾਉ ਭਰੀ ਹੈ ਲੋਚੇ, ਕਦ ਤੇਰੀ ਸੇਵ ਕਰਾਈਂ।
ਜਗ ਮੀਤ ਨ ਨਿਭਦੇ ਕੋਈ. ਰੰਗ ਪਲੇ ਪਲੇ ਪਏ ਬਦਲਨ,
ਲਾ ਤੋੜ ਨਿਭਾਵਨ ਵਾਲੇ! ਆ ਦਾਤੇ ਮੈਂ ਸੁਖਦਾਈ!
ਨਹੀਂ ਆਸ ਆਸਰਾ ਕੋਈ ਸਭ ਡਿਠੀ ਠੋਕ ਵਜਾਕੇ,
ਜੋ ਮਿਲਦੇ ਸੋ ਸਭ ਵਿਛੜਨ ਤੂੰ ਮਿਲਿਆ ਵਿਛੜ ਨ ਜਾਈ।
ਮੈਂ ਮਾਣ ਨਿਮਾਣੇ ਤੇਰਾ. ਤੂੰ ਨਿੱਧਰਿਆਂ ਧਿਰ ਸ੍ਵਾਮੀ!
ਆ ਕੋਲ ਵਸਹੁ ਪ੍ਰਭੁ ਮੇਰੇ, ਮੈਂ ਨਾਲ ਵਸੋ ਪ੍ਰਭੁ ਆਈ।
ਹੈ ਸਮਾਂ ਤਿਲਕਦਾ ਜਾਂਦਾ, ਦਿਨ ਆਵਨ ਤੇ ਹਨ ਜਾਵਨ
ਇਸ ਮੁੱਕਣ ਕੋਲੋਂ ਪਹਿਲੋਂ. ਮੈਂ ਨਾਲ ਵਸੋ ਪ੍ਰਭੁ ਆਈ।
ਦਿਨ ਉਮਰਾਦਾ ਪਿਆ ਲਹਿੰਦਾ, ਜਰ ਪਿਆ ਹਨੇਰਾ ਛਾਵੇ,
ਹੈ ਹਿਰਦੇ ਸਿੱਕ ਮਿਲਨ ਦੀ ਹੁਣ ਵਧਦੀ ਹੋਰ ਗੁਸਾਈਂ!
ਹੈ ਦਰਦ ਦਰਸ ਦੀ ਤੇਰੇ ਵਿਚ ਹਿਰਦੇ ਕਸਕੇ ਮੇਰੇ
ਕਰ ਦਰਦ ਗੁਰੂ ਇਸ ਵੇਲੇ ਮੈਂ ਨਾਲ ਵਸਹੁ ਪ੍ਰਭੁ ਆਈ।
ਵਸ ਨਾਲ ਗ੍ਰੀਬ ਨਿਮਾਣੇ, ਅੰਗ ਸੰਗ ਸਦਾ ਰਹੁ ਮੇਰੇ,
ਮਿਲ ਕਦੀ ਨ ਵਿਛੁੜਨ ਵਾਲੇ ਹੁਣ ਨਾਲ ਵਸਹੁ ਪ੍ਰਭੁ ਆਈ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਪਹਾੜੀ। ਤਾਲ–੩। ਗਤ–ਤਲਵਾੜਾ। ਮਾਤ੍ਰਾ–੮।

ਲਯ–ਧੀਮੀ। 'ਆ' ਦਾ ਘਰ–'ਸੁਖਦਾਈ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦
੧ x x

ਧਾਸਾ ਗਾ੨ ਗਾਰੇਗਾ ਸਾਰੇਗਾਮਾ ਪਾਮਾ ਗਾ੨ ਰੇਸਾ ਰੇਗਾ ਰੇਗਾਸਾ
ਹੇ ਉੱਚੇ ਸਤਿਗੁਰ ਨਾਨਕ! ਹੇ ਪਜਾਰੇ ਤੇ ਸੁਖ ਦਾਈ!

'ਹੈ ਸਿੱਕ ਭਰੀ ਇਹ ਭਾਰੀ ਮੈਂ ਨਾਲ ਵਸਹੁ ਪ੍ਰਭੁ ਆਈ'–

(ਅਸਥਾਈ ਪਰ ਵਜਾਓ)।

ਅੰਤਰਾ ਨੰਬਰ ੧–

੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦
x x x x

ਮਾ੪ ਗਾਮਾ ਪਾ੨ ਮਾ ਧਾ੨ ਪਾਮਾ ਪਾ੨
ਨਹੀਂ ਧੌਲਰ ਚਿੱਟੇ ਮੌਰ. ਨਹੀਂ ਮੰਡਪ ਮਹਿਲ ਅਟਾਰੀ

ਅੰਤਰਾ ਨੰਬਰ ੨–

੧ ੨ ੩ ੦ ੧ ੨ ੩ ੦
x x

ਮਾ੩ਧਾ ਪਾਧਾਪਾਮਾ ਗਾਰੇ
ਨਹੀਂ ਪੱਕੇ ਬਕ ਦੁਆਰੇ

'ਨਹੀਂ ਬਾਗ. ਬਗੀਚ. ਸਰਾਈ'–(ਇਸਨੂੰ ਅਸਥਾਈ ਦੇ ਦੂਜੇ ਅੱਧ 'ਹੇ ਪਜਾਰੇ ਤੇ ਸੁਖਦਾਈ!' ਵਾਲੀਆਂ ਸੁਰਾਂ ਪਰ ਵਜਾਓ।)

ਅੱਗੋਂ ਸਾਰਾ ਗੀਤ ਅੰਤਰਾ ਨੰਬਰ ੧, ਨੰਬਰ ੨ ਤੇ ਅਸਥਾਈ ਪਰ ਮਿਲਾਕੇ ਵਜਾਓ।

## ਗੀਤ ੬੮– ਹੁਣ ਆ ਮਿਲ ਕਲਗੀਆਂ ਵਾਲਿਆ।

ਮੈਂ ਦੁਨੀਆਂ ਤੋਂ ਚਿਤ ਚਾ ਲਿਆ, ਤੇਰੇ ਚਰਨਾਂ ਵੱਲ ਲਗਾ ਲਿਆ,
ਇਕ ਯਾਦ ਤੇਰੀ ਨੂੰ ਪਾਲਿਆ, ਹੁਣ ਆ ਮਿਲ ਕਲਗੀ ਵਾਲਿਆ! ੧.
ਕਈ ਜੁੱਗ ਗਏ ਹਨ ਬੀਤਦੇ, ਨਿੱਤ ਰਹਿੰਦਿਆਂ ਵਿੱਚ ਉਡੀਕਦੇ,
ਅਜੇ ਦਰਸ ਨ ਤੁਸਾਂ ਦਿਖਾਲਿਆ ਹੁਣ ਆ ਮਿਲ ਕਲਗੀ ਵਾਲਿਆ! ੨.
ਮੈਂ ਦਿਨ ਨੂੰ ਆਹਾਂ ਮਾਰਦੀ, ਗਿਣ ਤਾਰੇ ਰਾਤ ਗੁਜ਼ਾਰਦੀ.
ਹਾਇ ਰੋ ਰੋ ਜਿਗਰਾ ਗਾਲਿਆ, ਹੁਣ ਆ ਮਿਲ ਕਲਗੀ ਵਾਲਿਆ! ੩.
ਮੈਂ ਤਕਦੀ ਰਾਹਾਂ ਤੇਰੀਆਂ, ਪਾ ਜੋਗੀ ਵਾਲੀ ਫੇਰੀਆਂ,
ਰਾਹ ਤਕ ਤਕ ਹਾਲ ਵਵਾ ਲਿਆ, ਹੁਣ ਆ ਮਿਲ ਕਲਗੀ ਵਾਲਿਆ! ੪.
ਮੈਂ ਸਹੀਆਂ ਵਿੱਚ ਨ ਖੇਡਦੀ, ਮੈਂ ਖੂਹ ਬਿਰਹੋਂ ਦਾ ਗੇੜਦੀ,
ਵਿਚ ਤਾਂਘਾਂ ਜੀਉੜਾ ਲਾ ਲਿਆ, ਹੁਣ ਆ ਮਿਲ ਕਲਗੀ ਵਾਲਿਆ! ੫.
ਮੈਂ ਤੈਨੂੰ ਨਿੱਤ ਚਿਤਾਰਦੀ, ਇਕ ਪਲ ਵੀ ਨਾਂਹਿ ਵਿਸਾਰ ਦੀ.
ਜੀਉ ਟੋਟ ਕਰ ਕਰ ਵਾਰਿਆ, ਹੁਣ ਆ ਮਿਲ ਕਲਗੀ ਵਾਲਿਆ! ੬.
ਕਰ ਮਿਹਰ ਇਸ ਔਗੁਣਹਾਰ ਤੇ ਹੁਣ ਛੇਤੀ ਆ ਦੀਦਾਰ ਦੇ
ਹੇ ਬਖਸ਼ ਮਿਲਾਵਣ ਵਾਲਿਆ! ਹੁਣ ਆ ਮਿਲ ਕਲਗੀ ਵਾਲਿਆ! ੭.
ਕੋਈ ਰਖਦੇ ਹਿੰਮਤ ਤਾਣ ਹਨ, ਕੋਈ ਬੰਨ੍ਹਦੇ ਦਾਵੇ ਮਾਣ ਹਨ,
ਮੇਰਾ ਸਭ ਕੁਝ ਬਿਰਹੋਂ ਖਾ ਲਿਆ, ਹੁਣ ਆ ਮਿਲ ਕਲਗੀ ਵਾਲਿਆ! ੮.
ਕਈ ਜਨਮ ਗਏ ਤਰਸੇਂਦਿਆਂ, ਗਿਆ ਏਹ ਵੀ ਸਿੱਕ ਸਿਕੇਂਦਿਆ,
ਕਿਹਾ ਕਰਮਾਂ ਪਾਸਾ ਢਾਲਿਆ, ਹੁਣ ਆ ਮਿਲ ਕਲਗੀ ਵਾਲਿਆ! ੯.
ਰੰਗ ਰੰਗ ਖੁਸ਼ੀ ਹੈ ਹੋ ਰਹੀ, ਗੁਰਪੁਰਬ ਦੀ ਰੰਗਣ ਸੁਹ ਰਹੀ।
ਕਰ ਬਖਤ ਮੇਰੇ ਬੀ ਸਾਲਿਆ* ਹੁਣ ਆ ਮਿਲ ਕਲਗੀ ਵਾਲਿਆ! ੧੦
ਅਜ ਖੁਸ਼ੀਆਂ ਮਾਣੇ ਖਾਲਸਾ, ਮੈਨੂੰ ਦਰਸ ਤੇਰੇ ਦੀ ਲਾਲਸਾ।
ਕਰ ਦਰਸ਼ਨ ਨਾਲ ਨਿਹਾਲਿਆ, ਹੁਣ ਆ ਮਿਲ ਕਲਗੀ ਵਾਲਿਆ! ੧੧

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ

---

*ਮੇਰੀ ਕਿਸਮਤ ਨੂੰ ਚੰਗਿਆਂ ਕਰ ਦਿਓ।

ਰਾਗ–ਸੁਹਣੀ। ਤਾਲ ਤ ਗਤ–ਢਈਆ। ਮਾਤ੍ਰਾ ੭। ਲੈ–ਧੀਮੀ।

'ਆ' ਦਾ ਘਰ–'ਵਾਲਿਆ' ਪਰ ਹੈ।

X

ਸੁਰ ਖਾਸ–ਸਾ ਰੇ ਗਾ ਮਾ ਧਾ ਨੀ।

ਅਸਥਾਈ–

੨ ੦ ੧ ੨ ੦ ੧

੩ ੩ ੩ ੩ X ੩

ਗਾਮਾਧਾ ਨੀ ਸਾਗਾਰੇਸਾ

ਇਕਯਾਦ ਤਿਰੀ ਨੂੰ ਪਾਲਿਆ

ਅੰਤਰਾ ਨੰ: ੧–

੨ ੦ ੧ ੨ ੦ ੧

੩ ੩ ੩

ਸਾ ਨੀ ਧਾਨੀ ਸਾਧਾਨੀ ਸਾਨੀਧਾ

ਹੁਣ ਆ ਮਿਲ ਕਲਗੀ ਵਾਲਿਆ।

'ਮੈਂ ਦੁਨੀਆਂ ਤੋਂ ਚਿਤ ਚਾ ਲਿਆ' | ਅਸਥਾਈ ਤੇ ਅੰਤਰਾ<br>'ਤੇਰੇ ਚਰਨਾਂ ਵੱਲ ਲਗਾ ਲਿਆ' | ਨੰਬਰ ੧ ਪਰ ਵਜਾਓ।

ਅੰਤਰਾ ਨੰ: ੨–

੨ ੦ ੧ ੨ ੦ ੧

੩ ੩ ੩ ੩ ੩ X ੩

ਸਾ੨ ਗਾਮਾ ਗਾਰੇਸਾ

ਕਈ ਜੁੱਗ ਗਏ ਹਨ ਬੀਤਦੇ

'ਨਿਤ ਰਹਿੰਦਿਆਂ ਵਿੱਚ ਉਡੀਕ ਦੇ'–(ਅੰਤਰਾ ਨੰ: ੧ ਪਰ ਵਜਾਓ)।

'ਅਜੇ ਦਰਸ ਨ ਤੁਸਾਂ ਦਿਖਾਲਿਆ'–(ਅਸਥਾਈ ਪਰ ਵਜਾਓ)।

'ਹੁਣ ਆ ਮਿਲ ਕਲਗੀ ਵਾਲਿਆ'–(ਅੰਤਰਾ ਨੰ: ੧ ਪਰ ਵਜਾਓ)।

ਬਾਕੀ ਸਾਰਾ ਗੀਤ ਇਸੇ ਤਰ੍ਹਾਂ ਵੰਡ ਕੇ ਗਾਓ।

## ਗੀਤ ੬੯– ਹੁਣ ਰੁਤ ਤ੍ਰੇਲ ਪੈਣ ਦੀ ਆਈ।

ਟੇਕ–ਹੁਣ ਰੁਤ ਤ੍ਰੇਲ ਪੈਣ ਦੀ ਆਈ।

ਮੋਰ ਪਪੀਹੇ ਸ਼ੋਰ ਛੱਡਿਆ ਦਾਦਰ ਚੁੱਪ ਕਰਾਈ।
ਰੌਲਾ ਬੰਦ ਬੱਦਲਾਂ ਕੀਤਾ, ਬਿਜਲੀ ਚਮਕ ਛਿਪਾਈ,
ਹੜਆਈਆਂਨਦੀਆਂਲਹਿਤੁਰੀਆਂ ਪੌਣ ਸਹਿਜ ਘਰ ਆਈ।
ਮਿਠੜੀ ਮਿਠੜੀ ਭਿੰਨੜੀ ਭਿੰਨੜੀ ਤ੍ਰੇਲ ਪਵੇ ਰਸਦਾਈ,
ਭਿੰਨੀ ਰੈਨ ਚੰਦ ਤੇ ਤਾਰੇ ਭਿੰਨੀ ਪਉਣ ਸੁਖਾਈ.
ਮਿਠੜੀ ਠੰਢ ਸੁਹਾਵੀ ਸਰਦੀ ਟਿਕਵੀਂ ਟੇਕ ਟਿਕਾਈ,
ਕਰਦੇ ਮਿਹਰ ਮਿਹਰ ਦੇ ਮਾਲਿਕ! ਤ੍ਰੇਲ ਪੈਣ ਰੁਤ ਆਈ,
ਤ੍ਰੇਲ ਵਾਂਗ ਆ ਸਹਿਜ ਸਹਿਜ ਗੁਰ ਅੱਖੀਂ ਵਿਚ ਸਮਾਈਂ।
ਚਿਰੀ ਵਿਛੁੰਨੀ ਦੇ ਉਰ ਆ ਕੇ ਮਿਠੜੀ ਠੰਢਕ ਪਾਈਂ।
ਸੇਲ੍ਹੀਆਂ ਵਾਲੇ ਅਰਸ਼ੀ ਦਾਤੇ ਨੂਰੇ ਨੂਰ ਗੁਸਾਈਂ!
ਚੰਦ ਸੂਰ ਸਿੰਘਾਸਨ ਤੇਰੇ, ਮੋੜ ਮੁਹਾਣਾਂ ਸਾਈਂ!

ਹੁਣ ਰੁਤ ਤ੍ਰੇਲ ਪੈਣ ਦੀ ਆਈ ਹੁਣ ਨਹੀਂ ਭਲੀ ਜੁਦਾਈ।
ਹੁਣ ਵਿਚ ਬਿਰਹੋਂ ਰੱਖ ਨ ਸਾਈਂ! ਹੁਣ ਵਿਥ ਮੇਟ ਗੁਸਾਈਂ!
ਹੁਣ ਪਰਦੇਸ ਵਸੋ ਨਾ ਪਜਾਰੇ ਹੁਣ ਅੰਙਣ ਰੰਗ ਲਾਈਂ।
ਹੁਣ ਘਰ ਵਸੋ ਬਾਹਰ ਨਹੀਂ ਜਾਵੋ ਨੈਣੀਂ ਰਹੋ ਸਮਾਈ।
ਭਿੰਨੀ ਅੱਖ ਅੰਝੂਆਂ ਵਾਲੀ ਦਰਸ਼ਨ ਨਾਲ ਭਿਨਾਈਂ,
ਰਿਮਝਿਮ ਕਰਦੀ ਝਿਮਝਿਮ ਵਸਦੀ ਅਪਨਾ ਤਖ਼ਤ ਬਨਾਈਂ।
ਹੁਣ ਰੁਤ ਤ੍ਰੇਲ ਪੈਣ ਦੀ ਆਈ. ਹੁਣ ਰੁਤ ਮੇਲ ਸੁਹਾਈ।
ਹੁਣ ਰੁਤ ਦਰਸ਼ਨ ਵਾਲੀ ਆਈ, ਸਿਕ ਪੂਰਨ ਰੁਤ ਆਈ।

ਤਾਰੇ ਚੰਦ ਨੀਲ ਹਨ ਭਿੰਨੇ ਤ੍ਰੇਲ ਪਵੇ ਸੁਖਦਾਈ।
ਤ੍ਰੇਲ ਮੇਲ ਦੀ ਪਵੇ ਨੈਣ ਆ ਨੈਣ ਰਹਿਣ ਰੰਗ ਲਾਈ।
ਹੁਣ ਰੁਤ ਤ੍ਰੇਲ ਪੈਣ ਦੀ ਆਈ ਮੇਲ ਲੈਣ ਰੁਤ ਆਈ।
ਮਿਲਕੇ ਕਦੇ ਨ ਵਿਛੁੜਨ ਵਾਲੀ ਮਿਲੇ ਰਹਿਣ ਰੁਤ ਆਈ।

ਮਿਲੋ ਆਣ.ਆ ਮੇਲ ਲਓ ਹੁਣ, ਤ੍ਰੇਲ ਪਏ ਰੰਗ ਲਾਈ,
ਹੁਣ ਰੁਤ ਤ੍ਰੇਲ ਪੈਣ ਦੀ ਆਈ, ਤ੍ਰੇਲ ਅਰਸ਼ ਤੋਂ ਆਈ।
ਸੁਆਦ ਠੰਢ ਠਹਿਰਾਉ ਲਿਆਈ ਰਸਭਿੰਨੜੀ ਛਬਿ ਲਿਆਈ।
ਪੈਂਦੀ ਦਿਸਦੀ ਨਾਂਹੀ ਲੋਕੋ! ਤ੍ਰੇਲ ਪਵੇ ਸੁਖਦਾਈ,
ਜਿਉਂ ਜਿਉਂ ਪਵੇ ਸਿੰਜਰੇ ਅੰਦਰ, ਰਸ ਠੰਢਾਂ ਵਰਤਾਈ।
ਤ੍ਰੇਲ ਅਰਸ਼ ਤੋਂ ਆਈ ਲੋਕੋ! ਅਖੀਂ ਲਵੇ ਸਮਾਈ,
ਸਤਿਗੁਰ ਨਾਨਕ ਘੱਲੀ ਆਪੇ ਅਰਸ਼ੋਂ ਟੁਰਕੇ ਆਈ,
ਹੁਣ ਰੁਤ ਤ੍ਰੇਲ ਪੈਣ ਦੀ ਆਈ, ਪੈਂਦੀ ਤ੍ਰੇਲ ਸਵਾਈ,
ਪ੍ਰੇਮ ਰੰਗ ਰੰਗੀ ਤੇ ਭਿੰਨੀ, ਪੈਂਦੀ ਤ੍ਰੇਲ ਦਿਲਾਹੀ।
ਹੁਣ ਰੁਤ ਤ੍ਰੇਲ ਪੈਣ ਦੀ ਆਈ ਤ੍ਰੇਲ ਪਵੇ ਸੁਖਦਾਈ।
ਕਦੇ ਨ ਵਿਛੁੜਨ ਵਾਲੀ ਸਹੀਓ! ਤ੍ਰੇਲ ਪੈਣ ਰੁਤ ਆਈ।



ਇਸ ਗੀਤ ਦੇ ਵਜਾਉਣ ਦਾ ਚਿਤ੍ਰ ਦੂਜੇ ਪਾਸੇ ਹੈ

ਰਾਗ—ਕਾਲੰਗੜਾ। ਤਾਲ—ਝ। ਗਤ—ਤਲਵਾੜਾ। ਮਾਤ੍ਰਾ—੮।

ਲੈ—ਵਿਚਲੇ ਮੇਲ ਦੀ। 'ਆ' ਦਾ ਘਰ—'ਪੌਣ ਦੀ ਆਈ' ਪਰ ਹੈ।

X X X
ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ—

੦ ੧ ੨ ੩ ੦ ੧ ੨ ੩ ੦ ੧ ੨
X X X X X
ਰੇੜ ਸਾੜ ਧਾਪਾ ਮਾਗਾਰੇਸਾ ਗਾਰੇਸਾ·········
ਹੁਣ ਰੁਤ ਤ੍ਰੇਲ ਪੌਣ ਦੀ ਆਈ··········

ਅੰਤਰਾ ਨੰਬਰ ੧—

੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦ ੧
X X ੩ X X X
ਮਾਥ ਪਾੜ ਪਾਧਾਸਾ ਨੀਧਾ ਪਾਮਾ ਧਾਪਾ·········
ਮੋਰ ਪਪੀਹੇ ਸ਼ੋਰ ਛਡਿਆ ਦਾਦਰ ਚੁੱਪ ਕ···ਰਾਈ·········

ਅੰਤਰਾ ਨੰਬਰ ੨—

੨ ੩ ੦ ੧ ੨ ੩ ੦ ੧ ੨ ੩ ੦ ੧ ੨ ੩
X X X X X X X X X X
ਮਾੜਗਾਮਾ ਧਾੜਪਾਧਾ ਮਾਪਾਮਾਗਾ ਧਾੜ ਧਾੜਪਾ ਮਾਧਾ
ਹੌਲਾ ਬੰਦ ਬਦਲਾਂ ਕੀਤਾ ਬਿਜਲੀ ਚਮਕ ਛਪਾ·····

੦ ੧
X X
ਪਾਮਾ ਗਾਰੇਸਾੜ
·····ਈ ਹੁਣ ਰੁਤ ਤ੍ਰੇਲ ਪੌਣ·····

ਅੱਗੋਂ ਸਾਰਾ ਗੀਤ ਅੰਤਰਾ ਨੰਬਰ ੧, ਅੰਤਰਾ ਨੰ: ੨ ਪਰ ਵਜਾਓ ਤੇ ਨਾਲ ਨਾਲ ਅਸਥਾਈ ਗਾਉਂਦੇ ਜਾਓ।

## ਗੀਤ ੭੦– ਵਿਯੋਗ ਭਾਈ ਪ੍ਰੀਤਮ ਸਿੰਘ ਜੀ।

ਭਾਈ ਗੋਹਰ ਜੀ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕ, ਪ੍ਰੀਤਮ ਸਿੰਘ ਨਾਮ ਪ੍ਰਾਪਤ ਕਰਕੇ, ਘੋੜੇ ਖ੍ਰੀਦਣ ਸੁਲਤਾਨ ਵਿੰਡ ਗਏ। ਘੋੜੇ ਤਾਂ ਸਾਹਿਬਾਂ ਦੀ ਹਜ਼ੂਰੀ ਵਿਚ ਪੁੱਜ ਗਏ ਪਰ ਭਾਈ ਸਾਹਿਬ ਜੀ ਨੂੰ ਆਗਜ਼ਾ ਸੀ ਕਿ ਸੱਦੇ ਬਿਨਾਂ ਨਾਂ ਆਉਣਾ। ਦਰਸ਼ਨਾਂ ਨੂੰ ਸਿਕਦਿਆਂ ਢੇਰ ਸਮਾਂ ਬੀਤ ਗਿਆ, ਇਕ ਦਿਨ ਰਾਤੀਂ ਸੁਪਨੇ ਵਿਚ ਦਰਸ਼ਨ ਹੋਏ ਪਰ ਛੇਤੀ ਹੀ ਮੀਂਹ ਦੇ ਕਾਰਨ ਅੱਖਾਂ ਖੁਲ ਗਈਆਂ। ਇਹ ਗੀਤ ਉਨ੍ਹਾਂ ਦੀ ਉਸ ਰਾਤ ਦੀ ਬਿਹਬਲਤਾ ਤੇ ਪ੍ਰੇਮ ਤ੍ਰੰਗ ਦਿਖਾਣ ਦਾ ਇਕ ਯਤਨ ਹੈ।

---

ਟੇਕ–ਆਵੀਂ ਕਲਗੀ ਵਾਲਿਆ। ਮੈਂ ਨਿਮਾਣੀ ਦੀ ਸਾਰ ਲਈਂ।
ਵੇ ਸਾਈਆਂ! ਮੈਂ ਨਿਮਾਣੀ ਦੀ ਸਾਰ ਲਈਂ।

ਆਵੀਂ ਫੌਜਾਂ ਵਾਲਿਆ! ਕਦੀ ਮੋੜ ਤਾਂ ਵਾਗ ਲਈਂ।
ਤੜਫਾਂ ਮੱਛੀ ਵਾਂਗ ਮੈਂ ਮੇਰੀ ਰੋਂਦੀ ਦੀ ਰੈਣ ਗਈ।
ਪੱਲੂ ਭਿੱਜੇ ਰੋਂਦਿਆਂ ਮੇਰੇ ਨੈਣਾਂ ਨੂੰ ਨੀਂਦ ਨਹੀਂ।
ਤੱਕੇ ਵਿਚ ਅਸਮਾਨ ਦੇ ਮੇਰੀ ਸਿਕਦੀ ਏ ਨਜ਼ਰ ਰਹੀ,
ਨਦਰੀ ਨਾਂ ਦਿਸ ਆਇਓਂ ਏ ਤਕ ਤਕ ਥੱਕ ਗਈ।
ਅਖੀਂ ਮਿਟੀਆਂ ਪਜਾਰਿਆ! ਵਿਚ ਅਖੀਆਂ ਦੇ ਨੀਂਦ ਪਈ।
ਨੀਂਦ ਪਈ ਸਿਕ ਨਾਂ ਮਿਟੀ ਤੇਰੀ ਸੂਰਤ ਨਜ਼ਰ ਪਈ।
ਬਾਂਕੀ ਸੂਰਤ ਮੋਹਣੀ ਸਿਰ ਕਲਗੀ ਹੈ ਖ਼ੂਬ ਛਈ।
ਲਹਿਰੇ ਲਕ ਤਲਵਾਰ ਹੈ ਜਿਉਂ ਬਿਜਲੀ ਹੈ ਲਿਸ਼ਕ ਪਈ।
ਧਨੁਖ ਵਿਰਾਜੇ ਕਰ ਵਿਖੇ ਨਾਲ ਜਪਨੀ ਬੀ ਦਮਕ ਰਹੀ।
ਸ਼ੋਭਾ ਤੇਰੀ ਦੇਖਕੇ ਸਭ ਸ਼ੋਭਾ ਨੇ ਸ਼ੋਭ ਲਈ।
ਦਰਸ਼ਨ ਐਸਾ ਦੇਖਕੇ ਮੈਂ ਨਿਮਾਣੀ ਦੀ ਤਾਬ ਗਈ।
ਦਰਸ਼ਨ ਰਹਿਆ ਤੂੰ ਰਹਿਓਂ ਤੇਰੇ ਦਰਸ਼ ਦੀ ਮੌਜ ਰਹੀ।
'ਮੈਂ' ਨ ਰਹੀ 'ਮੇਰਾ' ਨਾ ਰਿਹਾ ਮੇਰੀ ਹਉਮੈਂ ਦੀ ਫਉਜ ਗਈ।
ਬੱਦਲ ਆਏ ਪਲ ਵਿਖੇ ਅਸਮਾਨੋਂ ਤਾਂ ਬੂੰਦ ਪਈ।
ਬੂੰਦ ਪਈ ਮੇਰੇ ਨੈਣ ਤੇ ਮੇਰੀ ਉੱਘੜ ਨੀਂਦ ਗਈ।

ਅਚਰਜ ਖੇਲ ਰਚਾਇਆ ਅੱਖ ਖੁਲੀ ਤਾਂ ਦਰਸ ਨਹੀਂ।
ਦਰਸ਼ਨ ਉਹਲੇ ਹੋ ਗਿਆ ਮੇਰੀ ਮੂਲੋਂ ਨਾਂ ਪੇਸ਼ ਗਈ।
ਉੱਮਲ ਹਿਰਦਾ ਰਹਿ ਗਇਆ ਮੇਰੀ ਆਸਾ ਤੇ ਬਰਫ ਪਈ।
ਦੋਸ਼ ਨ ਤੈਨੂੰ ਸਤਿਗੁਰਾ! ਮੈਂ ਹੀ ਦੋਸ਼ਣ ਹਾਂ ਹੋਇ ਰਹੀ।
ਕਿਰਪਾ ਕਰ ਤੂੰ ਬਖਸ਼ਿਆ ਮੈਂ ਨਿਕਾਰੀ ਦੀ ਬਾਂਹ ਗਹੀ।
ਤੋਲ ਤੁਲਾਇਆ ਮੇਰੜਾ ਮੈਂ ਤਾਂ ਕੱਸੀ ਨਿਕਲ ਪਈ।
ਕੱਸੀ ਨਿਕਲੀ ਤੋਲਿਆਂ ਏ ਤਾਂਹੀਓਂ ਹੀ ਕਸਰ ਪਈ।
ਕਸਰਾਂ ਵਾਲੀ ਮੈਂ ਬੁਰੀ ਮੈਨੂੰ ਫੇਰ ਵੀ ਬਖਸ਼ ਲਈਂ।
ਬਖਸ਼ੀਂ ਬਖਸ਼ੀਂ ਸਾਈਆਂ! ਤੇਰੇ ਦੁਆਰੇ ਤੇ ਆਨ ਪਈ।
ਬਿਰਦ ਸੰਮ੍ਹਾਲੀਂ ਆਪਣਾ ਮੈਨੂੰ ਆਪੇ ਹਿ ਬਖਸ਼ ਲਈਂ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਜ਼ਿਲਾ। ਤਾਲ–ਦਾਦਰਾ। ਮਾਤ੍ਰਾ–੭। ਲੈ–ਵਿਰਲੇ ਮੇਲ ਦੀ।

'ਆ' ਦਾ ਘਰ–'ਸਾਰ ਲਈਂ' ਪਰ ਹੈ।

ਸੁਰ ਖਾਸ– ਸਾ ਰੇ ਗਾ ਗਾ ਮਾ ਪਾ ਧਾ ਨੀ।

ਅਸਥਾਈ–

| ਸਾਰੇਗਾਮਾ | ਗਾਾ | ਰੇਗਾਰੇਰ | ਸਾ | |
|---|---|---|---|---|
| ਆਵੀਂ ਕਲਗੀ | ਵਾਲਿਆ! | ਮੈਂ ਨਿਮਾਣੀ | ਦੀ | |
| ਨੀਧਾਨੀਸਾ | ਰੇੜ | ਰੇਗਾਰੇਰ | ਸਾ | ਨੀਧਾਨੀਸਾ |
| ਸਾਰ ਲਈਂ, | ਵੇ ਸਾਈਆਂ! | ਮੈਂ ਨਿਮਾਣੀ | ਦੀ | ਸਾਰ ਲਈਂ |

ਅੰਤਰਾ–

| ਸਾਰਰੇਗਾ | ਮਾਰ | ਮਾਰ | ਗਾਰਰੇ | ਸਾਮਾਗਾ |
|---|---|---|---|---|
| ਆਵੀਂ ਫੌਜਾਂ | ਵਾਲਿਆ | ਕਦੀ | ਮੋੜ ਤਾਂ | ਵਾਗ ਲਈਂ |

'ਤੜਫਾਂ ਮੱਛੀ ਵਾਂਗ ਮੈਂ, ਮੇਰੀ ਰੋਂਦੀ ਦੀ ਰੈਣ ਗਈ,
ਵੇ ਸਾਈਆਂ! ਮੇਰੀ ਰੋਂਦੀ ਦੀ ਰੈਣ ਗਈ'–

(ਅਸਥਾਈ ਪਰ ਵਜਾਓ)

ਅਗੋਂ ਗੀਤ ਦਿਸੇ ਵੰਡ ਅਨੁਸਾਰ ਵਜਾਓ ਤੇ ਨਾਲ ਨਾਲ ਅਸਥਾਈ ਵੀ ਵਜਾਉਂਦੇ ਜਾਓ।

## ਗੀਤ ੭੧– ਕਲਗੀਆਂ ਵਾਲੇ ਦੀ ਪੀੜ।

ਦ੍ਵਾਰੇ ਤੇ ਕਿਨ ਨਾਦ ਵਜਾਇਆ ? ਸੁਤਿਆਂ ਸਾਨੂੰ ਆਨ ਜਗਾਇਆ,
ਚੀਰ ਕਲੇਜਾ ਅੰਦਰ ਪਾਇਆ, ਗਈਆਂ ਕੁਠੀ ਸਾਰੀਆਂ !
ਚੀਸਾਂ ਮਾਰਨ ਫੱਟ ਕਰਾਰੇ ਉੱਤੋਂ ਬਿਰਹੇਂ ਲੂਣ ਖਿਲਾਰੇ.
ਰਤ ਰੋਂਦੇ ਫਟ ਮਾਰਨ ਨਾਅਰੇ, ਘਾਉ ਬਣੇ ਹੁਣ ਘਾਰੀਆਂ।
ਸਮਝਾਇਆਂ ਸਮਝੇਂਦੇ ਨਾਂਹੀਂ, ਘਾਇਲ ਚੁੱਪ ਕਰੇਂਦੇ ਨਾਂਹੀਂ,
ਲੱਗੇ ਫੱਟ ਲੁਕੇਂਦੇ ਨਾਂਹੀਂ, ਸਮਝਾਂ ਦੇ ਦੇ ਹਾਰੀਆਂ।
ਨੈਣ ਵਸੇਂਦੇ ਜੀਕੂੰ ਸਾਵਨ. ਮੱਲੋ ਮੱਲੀ ਭਰ ਭਰ ਆਵਨ,
ਗੂਹੜੀ ਝੜੀਆਂ ਛਹਿਬਰ ਲਾਵਨ ਰੋ ਰੋ ਹੋਈਆਂ ਆਰੀਆਂ।
ਸਮਝਾਂ ਨਾਲ ਫੱਟ ਨਹੀਂ ਭਰਦੇ, ਦਰਦ–ਫਿਰਾਕ ਚੁੱਪ ਨਹੀਂ ਕਰਦੇ,
ਜਿਗਰੀ ਸਾੜ ਨਹੀਂ ਹਨ ਠਰਦੇ ਵਾਹਾਂ ਲਾਵੇ ਸਾਰੀਆਂ।
ਕਰੋ ਨ ਕੋਈ ਜ਼ੋਰ ਧਿੰਗਾਣਾਂ, ਸੱਦੋ ਕੁਈ ਤਬੀਬ ਸਿਆਣਾਂ,
ਪੰਡਤ ਵੈਦ ਹਕੀਮ ਮੁਲਾਣਾਂ, ਕਰੇ ਆਣਕੇ ਦਾਰੀਆਂ।
ਲੱਖਾਂ ਦੁਨੀਆਂ ਵੈਦ ਬੁਲਾਓ, ਲੱਖਾਂ ਮਲਹਮ ਨਾਲ ਲਿਆਓ,
ਵਧਦੇ ਸਗੋਂ ਜਾਣ ਏ ਘਾਓ ਦਰਦ ਫਿਰਾਕ ਰਵਾਣੀਆਂ।
ਦਰਦਮੰਦਾਂ ਦਾ ਦਰਸ਼ਨ ਦਾਰੂ, ਬਿਨ ਦਰਸ਼ਨ ਸਭ ਦਾਰੂ ਭਾਰੂ,
ਦਾਰੂ ਕਸਕ ਵਧੇਰੇ ਮਾਰੂ. ਦੇਹੁ ਦਰਸ ਮੈਂ ਵਾਰੀਆਂ।
ਹਾਰ ਗਈਆਂ ਮੈਂ ਕਰਦੀ ਜੇਰਾ. ਜਜ਼ੋਂ ਜਜ਼ੋਂ ਜੇਰਾ ਘਾਉ ਡੂੰਘੇਰਾ.
ਕਰ ਮਿਹਰਾਮਤ ਬਿਰਦ ਸੁ ਤੇਰਾ ਸਦਕੇ ਤੈਥੋਂ ਵਾਰੀਆਂ।
ਤੈਂ ਫਿਰਾਕ ਵਿਚ ਦਰਦ ਘਨੇਰੇ, ਤੈਂ ਮਿਲਿਆਂ ਦੁਖ ਢਹਿੰਦੇ ਢੇਰੇ,
'ਦਾਰੂ' 'ਦਰਦ' ਦੁਏ ਘਰ ਤੇਰੇ. ਨਜ਼ਰਾਂ ਤਾਰਨ ਹਾਰੀਆਂ।
ਤੇਰੇ ਦਰਸ ਘਾਉ ਸੀ ਲਾਇਆ. ਤੇਰਾ ਦਰਸ ਦਵਾ ਬਨ ਆਇਆ.
ਦਾਰੂ ਦਰਦਾਂ ਵਿੱਚ ਵਸਾਇਆ, ਤੂੰ ਤਬੀਬ ਹੈ ਨਜ਼ਾਰੀਆਂ।
ਆ ਮਿਲਿਆ ਜਦ ਕਲਗੀਆਂ ਵਾਲਾ, ਸਿਫਤ ਸਲਾਹ ਦਾ ਪਿਰਮ ਪਿਆਲਾ,
ਨਵੀਂ ਨਿਰੋਈ ਚਿੱਤ ਸੁਖਾਲਾ, ਡੁੱਬੀ ਸੱਚੇ ਤਾਰੀਆਂ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਜ਼ਿਲਾ। ਤਾਰ–੩। ਗਤ–ਤਲਵਾੜਾ। ਮਾਤ੍ਰਾ–੮।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਸਾਰੀਆਂ, ਹਾਇ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ। (x ਗਾ ਮਾ, ਧਾ)

ਅਸਥਾਈ–

| ੧ ੨ | ੩ | ੦ ੧ ੨ ੩ | ੦ |
|---|---|---|---|
| X X | | ੧X X | X |
| ਮਾਗਾਰੇ | ਸਾਰੇ | ਨੀਸਾਰੇਗਾਮਾ | ਗਾਰੇਸਾ |
| ਗਈਆਂ | ਕੁੱਠੀ | (ਸਾਰੀ) ਸਾਰੀਆਂ, | ਹਾਇ! |

ਅੰਤਰਾ–

| ੧ | ੨ | ੩ | ੦ | ੧ | ੨ ੩ ੦ |
|---|---|---|---|---|---|
| X | | X | X | | X X |
| ਗਾਮਾ | ਪਾ | ਪਾਮਾ | ਪਾਨੀ | ਧਾ | ਮਾਗਾਪਾਮਾ |
| ਦ੍ਵਾਰੇ | ਤ | ਕਿਨ | ਨਾ········· | ਦ | ਵਜਾਇਆ |
| ਸੁਤਿਆਂ | ਸਾ········· | ਨੂੰ | ਆ········· | ਨ | ਜਗਾਇਆ |

(ਅੰਤਰਾ ਪਰ ਵਜਾਓ)

ਚੀਰ ਕਲੇਜਾ ਅੰਦਰ ਪਾਯਾ, ਹਾਏ.
ਗਈਆਂ ਕੁੱਠੀ (ਸਾਰੀ) ਸਾਰੀਆਂ, ਹਾਇ! } ਦੋਵੇਂ ਤੁਕਾਂ ਅਸਥਾਈ ਪਰ ਵਜਾਓ।

ਅੱਗੋਂ ਸਾਰਾ ਗੀਤ ਅੰਤਰਾ ਤੇ ਅਸਥਾਈ ਪਰ ਮਿਲਾਕੇ ਵਜਾਓ।

ਗੀਤ ੭੨–

# ਆ ਮਿਲ !

ਆ ਮਿਲ ਕਲਗੀਆਂ ਵਾਲੇ ਪ੍ਰੀਤਮ ! ਤੈਂ ਬਿਨ ਖਰੀ ਨਿਮਾਨੀ ਹਾਂ,
ਵੇਦਨ ਦਿਲ ਦੀ ਕਿਸ ਨੂੰ ਦੱਸਾਂ, ਅਪਨਿਆਂ ਵਿੱਚ ਬਿਗਾਨੀ ਹਾਂ।
ਖਲੀ ਤਕਾਵਾਂ ਵਾਟਾਂ, ਸਤਿਗੁਰ ! ਦੇ ਝਲਕਾ ਜਿਸ ਰਾਹ ਗਏ,
'ਹੁਣ ਆਏ, ਹੁਣ ਆਏ' ਲੋਚਾਂ, ਵਿੱਚ ਉਡੀਕ ਰਹਾਨੀ ਹਾਂ।
ਵਾਂਙ ਸ਼ੁਦਾਈਆਂ ਫਿਰਾਂ ਕੂਕਦੀ, ਬਨ ਬੇਲੇ ਥਲ ਢੂੰਡਾਂ ਮੈਂ,
ਘਰ ਬੈਠਾਂ ਤਾਂ ਤੱਕਾਂ ਬੂਹੇ ਕਾਵਾਂ ਪਈ ਉਡਾਨੀ ਹਾਂ।
ਰੋ ਰੋ ਯਾਦ ਕਰਾਂ ਹਰ ਵੇਲੇ, ਯਾਦ ਕਰੇ ਕਰ ਰੋਵਾਂ ਮੈਂ।
ਵੇਖਣ ਸਹੀਆਂ ਮਾਰਨ ਤਾਅਨੇ, ਬਿਹਬਲ ਹੋ ਹੋ ਜਾਨੀ ਹਾਂ।
ਕੇਹੀ ਚੋਟ ਜਿਗਰ ਦੀ ਲੱਗੀ, ਦਿਲ ਮੁੜ ਆਇਆ ਹੱਥ ਨਹੀਂ,
ਉਸੇ ਲਗਨ ਲੱਗਾ ਪਿਆ ਤੜਫੇ, ਪੇਸ਼ ਕੁਈ ਹੁਣ ਜਾਨੀ ਨਾ।
ਮੰਦੀ, ਮਾੜੀ, ਔਗੁਣਿਹਾਰੀ ਤੇਰੀ ਹਾਂ ਪਰ ਤੇਰੀ ਹਾਂ,
ਤੈਂ ਬਿਨ ਹੋਰ ਹਨੇਰਾ ਸਾਰੇ, ਤੇਰੀ ਭਾਲ ਕਰਾਨੀ ਹਾਂ।
ਰੂਪ ਨ ਚੱਜ ਨ ਗੁਣ ਹਨ ਪੱਲੇ ਮਾਨ ਕਰਨ ਨਹੀਂ ਜੋਗੀ ਮੈਂ,
ਬਿਰਹੋਂ ਸਾਂਗ ਸਹਿਣ ਨਹੀਂ ਜੋਗੀ ਅੱਲ੍ਹੜ ਅਤੇ ਅਯਾਨੀ ਹਾਂ।
ਇਕੋ ਖੈਰ ਦਰਸ ਦੀ ਮੰਗਾਂ, ਜਨਮ ਜਨਮ ਤੋਂ ਮੰਗ ਰਹੀ,
ਦੁਆਰੇ ਦੁਆਰ ਡੋਲਦੀ ਆਈ, ਫਿਰ ਫਿਰ ਬਹੁਤ ਥਕਾਨੀ ਹਾਂ।
ਭਟਕਣ ਮੇਟ ਚਰਨ ਲਾ ਸਤਿਗੁਰ ! ਤਰਸ ਕਰੀਂ ਤਰਸੇਂਦੀ ਤੇ;
ਝਲਕਾ ਰੂਪ ਅਨੂਪਮ ਵਾਲਾ ਏਹੋ ਮੰਗ ਮੰਗਾਨੀ ਹਾਂ।
ਮੈਂ ਤੇਰੀ, ਤੂੰ ਮੇਰਾ ਸਾਈਆਂ ! ਤੂੰ ਮੇਰਾ ਮੈਂ ਤੇਰੀ ਹਾਂ,
ਤੇਰੀ ਆਸ ਭਰੋਸਾ ਤੇਰਾ, ਤੈਂ ਪਰ ਟੇਕ ਟਿਕਾਨੀ ਹਾਂ।
ਕਰਦੇ ਮਿਹਰ ਕਿਸੇ ਦੇ ਸਦਕੇ ਮੈਂ ਪੱਲੇ ਕੁਈ ਰਾਸ ਨਹੀਂ,
ਦੁਆਰੇ ਆਸ ਮੱਲ ਕੇ ਬੈਠੀ, ਬਖਸ਼ਿਸ਼ ਪਈ ਤਕਾਨੀ ਹਾਂ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਬਿਹਾਗ। ਤਾਲ–੩। ਗਤ–ਕਵਾਲੀ। ਮਾਤ੍ਰਾ–੮।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਨਿਮਾਣੀ ਹਾਂ' ਪਰ ਹੈ।

X X
ਸੁਰ ਖਾਸ– ਸਾ ਰੇ ਗਾ ਮਾ ਮਾ ਪਾ ਧਾ ਨੀ ਨੀ।

ਅਸਥਾਈ–

| ੨ ੩ | ੦ ੧ | ੨ ੩ ੦ ੧ |
|---|---|---|
| | ੩ | X |
| ਨੀੜ | ਸਾਨੀਧਾਪਾ | ਧਾਨੀਧਾਪਾ |
| ਆ ਮਿਲ | ਕਲਗੀਆਂ | ਵਾਲੇ ਪ੍ਰੀਤਮ |

| ੨ ੩ | ੦ ੧ | ੨ ੩ ੦ | ੧ |
|---|---|---|---|
| | | X | ੩ |
| ਪਾਮਾ | ਪਾਗਾ | ਮਾਧਾਪਾ | ਧਾਨੀਸਾਨੀਧਾ |
| ਤੈਂ ਬਿਨ | ਖਰੀ | ਨਿਮਾਣੀ | ਹਾਂ.................. |

ਅੰਤਰਾ–

| ੨ ੩ ੦ ੧ | ੧ ੨ ੦ ੩ ੧ |
|---|---|
| X | ੩ ੩ |
| ਮਾਰਧਾਨੀ | ਸਾੜਸਾਰ |
| ਵੇਦਨ ਦਿਲ ਦੀ | ਹੋਰ ਨ ਜਾਣੇ |

| ੨ ੩ ੦ ੧ | ੨ | ੩ | ੦ ੧ |
|---|---|---|---|
| ੩ | ੩ | | ੩ ੩ |
| ਸਾੜ | ਸਾਰ | ਨੀ | ਰੇਸਾਨੀਧਾ |
| ਅਪਨੇ ਦੇ......ਸ਼ | ਬਿ......ਗਾ | ......ਨੀ | ਹਾਂ...... |

'ਮੈਂ ਤੇਰੀ ਤੂੰ ਮੇਰਾ ਸਾਈਆਂ ! ਤੂੰ ਮੇਰਾ ਮੈਂ ਤੇਰੀ ਹਾਂ'–

(ਅਸਥਾਈ ਪਰ ਵਜਾਓ)

ਅੱਗੋਂ ਸਾਰਾ ਗੀਤ ਅੰਤਰਾ ਅਸਥਾਈ ਪਰ ਮਿਲਾਕੇ ਵਜਾਓ।

ਗੀਤ ੭੩–

# ਮੇਰਾ ਨੇਹੁੰ ਅਵੱਲਾ।

ਸੁਹਣੀ ਡੁੱਬ ਮੋਈ ਵਿਚ ਪਾਣੀ, ਪਜਾਰਾ ਉਸ ਪਰ ਵੇਖ ਲਿਆ।
ਸੱਧਰ ਚਹੇ ਨ ਹੋਈ ਪੂਰੀ, ਮੱਥੇ ਲਿਖਿਆ ਲੇਖ ਲਿਆ।
ਖਾਇ ਕਟਾਰੀ ਹੀਰ ਪਈ ਜੇ, ਲਿੱਲਾਂ ਦੇਂਦੀ ਕੂਕ ਮੋਈ।
ਐਪਰ ਪਜਾਰਾ ਵੇਖ ਲਿਆ ਸੀ ਕਰ ਦਰਸ਼ਨ ਦੀਦਾਰ ਹੋਈ।
ਥਲੀਂ ਤੜਫਕੇ ਸੱਸੀ ਸੁੱਤੀ, ਮੁੜਿਆ ਨਾ ਮਹਿਬੂਬ ਗਿਆ।
ਇੱਕ ਵਾਰ ਪਰ ਪ੍ਰੀਤਮ ਨੈਣੀ, ਦੇਖ ਲਿਆ ਪਰ ਦੇਖ ਲਿਆ।
ਸਿਕ ਸਿਕ ਮਜਨੂੰ ਪਿੰਜਰ ਹੋਯਾ ਲੈਲੀ ਲੈਲੀ ਕੂਕ ਮੋਇਆ।
ਕਈ ਵਾਰ ਪਰ ਦਰਸ਼ਨ ਲੈਲੀ, ਨੈਣੀ ਓਸ ਨਸੀਬ ਹੋਇਆ।
ਸ਼ੀਰੀਂ ਨੂੰ ਫਰਿਹਾਦ ਤੜਫਦਾ, ਖਾਇ ਕੁਹਾੜਾ ਪਾਰ ਪਿਆ।
ਪਰ ਇਨ ਨੈਣਾਂ ਨਾਲ ਓਸਨੇ ਕਰ ਇਕ ਵੇਰ ਦੀਦਾਰ ਲਿਆ।
ਬੁਲਬੁਲ ਕੂਕ ਕੂਕੇਂਦੀ ਫੁੱਲਾਂ ਸਦਾ ਬਿਰਹੋਂ ਦੇ ਨੈਣ ਭਰੇ,
ਐਪਰ ਪ੍ਰੀਤਮ-ਦਰਸ਼ਨ ਬੁਲਬੁਲ ਫਿਰੀ ਬਹਾਰੇ ਰੋਜ਼ ਕਰੇ।
ਸੜ ਮਰਦਾ ਪਰਵਾਨਾ, ਸਹੀਓ! ਪ੍ਰੀਤਮ ਛੁਹ ਨਾ ਝੱਲ ਸਕੇ,
ਐਪਰ ਦਰਸ਼ਨ ਮਿਲਦਾ, ਭਾਵੇਂ ਮੁਲ ਦਰਸ਼ਨ ਦਾ ਜਿੰਦ ਚੁਕੇ।
ਜਿਸ ਦੀ ਜਿਸ ਨੂੰ ਲਗਨ ਲਗੀ ਹੈ ਮਿਲੇ, ਕਿ ਲੱਗੇ ਨਹੀਂ ਗਲੇ,
ਐਪਰ ਨੈਣੀ ਦਰਸ ਓਸ ਨੂੰ ਪਜਾਰੇ ਦਾ ਇਕ ਵਾਰ ਮਿਲੇ।
ਦੱਸੋ ਨੀ ਰਲ ਸਹੀਓ! ਮੈਨੂੰ ਜਿਨ੍ਹ ਅਵੱਲੀ ਪ੍ਰੀਤ ਵਹੇ,
ਪ੍ਰੀਤਮ ਜਿਸਦਾ ਏਸ ਸਰੀਰੋਂ ਬਾਹਿਰ ਰਹੇ, ਉਹ ਕਿਵੇਂ ਰਹੇ?
ਦਰਦ ਮਾਹੀ ਦੇ ਮੁੱਕੀਆਂ ਸਹੀਓ! ਨੈਣੀ ਕਦੀ ਨ ਡਿੱਠਾ ਨੀ,
ਇਸ਼ਕ ਰਾਂਝਣੇ ਮੁਠੀਆਂ ਉਸਦੇ ਬਿਨ ਡਿੱਠੇ ਜਿਨ ਮੁੱਠਾ ਨੀ।
ਸੁਣ ਸੁਣ ਸਿਫਤਾਂ ਕਮਲੀ ਹੋਈਆਂ ਸੁਣ ਸੁਣ ਗਲਾਂ ਕੁੱਠੀ ਨੀ,
ਸੁਣ ਸੁਣ ਹਾਲ ਲਗੀ ਜੇ ਅੰਦਰ, ਸੁਣ ਸੁਣ ਸਾਰੀ ਲੁੱਠੀ ਨੀ।
ਸੁਣ ਸੁਣ ਧੂਹ ਧ੍ਰੀਕੀਂਦੀ ਜਾਵਾਂ ਕਮਲੀ ਹੋ ਮੈਂ ਉੱਠੀ ਨੀ।
ਸੁਣ ਸੁਣ ਹੈਬਲੈ ਮਾਰਾਂ ਮੁੱਠੀ ਡਿੱਗਾਂ ਹੋ ਹੋ ਪੁੱਠੀ ਨੀ।
ਨਾ ਨੀ ਸਹੀਓ! ਸੁਣਨੇ ਪਹਿਲੋਂ ਚਿਣੰਗ ਕਾਲਜੇ ਵੱਸਦੀ ਸੀ,
'ਆਲਮ-ਖਯਾਲ' ਵੰਨੇ ਕਰ ਹੁਖੀਆ ਹੁਖ਼ ਉੱਪਰ ਦਾ ਦੱਸਦੀ ਸੀ।
ਬਿਨ ਦੇਖੇ ਬਿਨ ਸੁਣੇਂ ਕਿਸੇ ਦੀ ਕਸਕ ਮਰਮ ਦੀ ਕਸਦੀ ਸੀ;
ਪਾਇ ਵਲਵਲੇ ਬਿਹਬਲ ਕਰਦੀ ਵਿੱਚ ਅਗੰਮ ਲੈ ਧਸਦੀ ਸੀ।
'ਕੁਝ ਹੁੰਦਾ' ਮੈਂ ਕਹਾਂ 'ਕਾਲਜੇ' ਸਮਝ ਕੁੱਝ ਨਾਂ ਪੈਂਦੀ ਸੀ।

ਫੜਾਂ ਕਲੇਜਾ ਬਹਿ ਬਹਿ ਜਾਵਾਂ 'ਹਾਇ ਗਈ' ਮੈਂ ਕਹਿੰਦੀ ਸੀ।
ਕਿਸਦੀ ਤਾਰ ਖਿਚੇਂਦੀ ਮੈਨੂੰ, ਸੁਰਤ ਨ ਕੋਈ ਰਹਿੰਦੀ ਸੀ।
ਗੁਜ਼ਰ ਆਪਿਓਂ ਮੁੜਦੀ ਸਾਂ ਮੈਂ ਫੇਰ ਪੀੜ ਫੜ ਲੈਂਦੀ ਸੀ।
ਨਾਮ ਸੁਣੇ ਤੇ ਸਹੀਓ! ਮੈਨੂੰ ਆਨ ਫਟੱਕਾ ਹੋਰ ਪਿਆ।
ਜਿਸਦੀ ਕਸਕ ਕਸਕਦੀ ਕੁੱਠੇ ਅੰਦਰ ਧਸ ਉਸ ਨਾਮ ਗਿਆ।
ਮੁੱਠੀ ਮੋਹ ਮਹਿਬੂਬ ਓਸਦੇ ਕਦੇ ਨ ਜਿਦਾ ਦਿਦਾਰ ਲਿਆ।
ਚਿਣੰਗ ਬਲੀ ਬਲ ਭਾਂਬੜ ਹੋਈ, ਪਜਾਰ ਅਲਾਂਬਾ ਇਸ਼ਕ ਥਿਆ।
ਨੇਹੁੰ ਅਵੱਲਾ ਮੇਰਾ ਸਹੀਓ! ਜਿਸ ਮੁੱਠੀ ਓਹ ਦਿੱਸੇ ਨਾਂ।
ਨੈਣ ਵਸਣ ਜਿਸ ਦੇਸ਼ ਬੰਦੀ ਦੇ ਪਜਾਰਾ ਉੱਥੇ ਦਰਸੇ ਨਾਂ।
ਨੈਨ ਖਾਕ ਦੇ ਪਜ਼ਾਰਾ ਨੂਰੀ, ਖਾਕ ਨੂਰ ਨੂੰ ਦੇਖੇ ਨਾਂ।
ਹਾਇ ਦਰਦ! ਹਾ ਪੀੜ ਸਹੀਓ ਨੀ! ਕਦੀ ਨ ਆ ਉਹ ਵੇਖੇਗਾ?
ਇਕ ਦਰਸ਼ਨ ਨੂੰ ਤੜਫਾਂ ਸਹੀਓ! ਲੁੱਛਾਂ ਮਛਲੀ ਰੇਤ ਪਈ।
ਸਿੱਕ ਸਿੱਕ ਕੇ ਸਿੱਕ ਹੋ ਗਈ ਸੱਧਰ ਦਾ ਬਣ ਰੂਪ ਗਈ।
ਇਕ ਝਾਕੇ ਦੀ ਖੈਰ ਨ ਪਈਆ ਅੱਡੀ ਝੋਲੀ ਸਦਾ ਰਹੀ।
ਇਸ ਪ੍ਰੀਤਮ ਦੇ ਦਰਸ ਅਸੰਭਵ? ਹਾ ਸਹੀਓ! ਮੈਂ ਗਈ ਗਈ।
ਹੇ ਨੂਰੀ! ਹੇ ਅਰਸ਼ੀ ਪ੍ਰੀਤਮ! ਅਗਮ ਅਥਾਹ ਤੋਂ ਪਰੇ ਪਰੇ।
ਜਿਸਨੂੰ ਲੱਗੇ ਲਗਨ ਤੁਹਾਡੀ, ਦੱਸੋ ਉਹ ਕੀ ਕਰੇ ਕਰੇ।
ਤੁਸੀਂ ਦਰਸ ਦੇ ਸਿੱਕ ਨਾਂ ਪੂਰੋ ਰਹੋ ਉਚੇਰੇ ਪਰੇ ਪਰੇ।
ਐਪਰ ਇਸ਼ਕ ਚਾਉ ਉਸ ਅੰਦਰ ਸਦਾ ਨਵੇਂ ਤੋਂ ਨਵੇਂ ਭਰੇ।
ਮੈਂ ਵਿਚ ਤਾਣ ਨਹੀਂ ਜੇ ਪਜ਼ਾਰੇ! ਕਿਵੇਂ ਖਾਕ ਨੂੰ ਨੂਰ ਕਰਾਂ।
ਨੂਰੋ ਨੂਰ ਬਣਾਂ ਉਡ ਆਵਾਂ ਪਹੁੰਚ ਪਵਾਂ ਵਿਚ ਨੂਰ ਘਰਾਂ।
ਨੂਰੀ ਰੂਪ ਆਪਦਾ ਵੇਖਾਂ, ਨੂਰੀ ਦਰਸ਼ਨ ਆਨ ਕਰਾਂ।
ਨੂਰੀ ਜਾਮੇ ਨੂਰੀ ਅਸਲੇ ਨੂਰ ਦੇਸ਼ ਆ ਨੂਰ ਵਰਾਂ।
ਹੁੰਦੀ ਤਾਣ ਜਿ ਮੈਂ ਵਿਚ ਪ੍ਰੀਤਮ! ਉੱਡ ਕਦੀਂ ਦੀ ਆਂਦੀ ਮੈਂ।
ਦਾਰੂ ਕੋਈ ਜਿ ਲਭਦਾ ਮੈਨੂੰ ਨਾਲ ਪ੍ਰੇਮ ਦੇ ਖਾਂਦੀ ਮੈਂ।
ਰਸਤਾ ਕੋਈ ਜਿ ਦਸਦਾ ਮੈਨੂੰ ਇਕ ਛਿਨ ਢਿੱਲ ਨ ਲਾਂਦੀ ਮੈਂ।
ਹੀਲੇ ਕਿਸੇ ਬਹਾਨੇ, ਸਾਈਆਂ! ਦੇਸ਼ ਤੇਰੇ ਪੁਜ ਜਾਂਦੀ ਮੈਂ।

ਤੂੰ ਸਮਰਥ ਤੂੰ ਚੋਜੀ ਸੁਹਣਾਂ, ਖਾਕ ਨੂਰ ਦਾ ਸਾਈਂ ਤੂੰ।
ਨੂਰੋਂ ਹੇਠ ਖ਼ਾਕ ਤੇ ਆਵੇਂ ਸ਼ਕਤੀਵਾਨ ਗੁਸਾਈਂ ਤੂੰ।
ਆ ਇਕ ਵੇਰ ਇਸ ਢੋਕ ਨਿਮਾਣੀ, 'ਦਿਸਦਾ ਜਾਮਾਂ' ਪਾਈਂ ਤੂੰ।
ਜੇਹੀ ਤਾਣ ਨੈਣਾਂ ਵਿਚ ਮੇਰੇ ਰੂਪ ਉਜਿਹਾ ਬਣਾਈਂ ਤੂੰ।
ਆ ਪ੍ਰੀਤਮ ਆ ਦਰਸ ਦਿਖਾ ਕੇ ਝਾਤਿ ਲਾਡ ਦੀ ਪਾਈਂ ਤੂੰ।
ਇਸ ਖਾਕੀ ਦਿਲ ਦੀ ਆ ਸੱਧਰ ਪੂਰੀ ਆਨ ਕਰਾਈਂ ਤੂੰ।
ਬਿਨ ਤੇਰੇ ਆਇਆਂ ਦੇ ਏਥੇ ਚਿਣੰਗ ਜੁ ਅੰਦਰ ਲਾਈ ਤੂੰ।
ਸਫਲ ਨਹੀਂ ਹੇ ਕਲਗੀਆਂ ਵਾਲੇ! ਪਾ ਜੋ ਆਪ ਮਘਾਈ ਤੂੰ।
ਇੱਕ ਵੇਰ ਉਹ ਰੂਪ ਧਾਰ ਕੇ ਰੰਗ ਰੇਖ ਲਾ ਆਈਂ ਤੂੰ।
'ਦਿਸਦੀ ਛਬੀ' ਦਿਖਾਈਂ ਆਕੇ ਨੈਣੀ ਡੇਰਾ ਲਾਈਂ ਤੂੰ।
ਯਾ ਪਜਾਰੇ ਏ ਨੈਣ ਜੁ ਮੇਰੇ ਖ਼ਾਕੀ ਆਪ ਖੁਲ੍ਹਾ ਦੇ ਤੂੰ।
ਨੂਰੀ ਨਜ਼ਰ ਦਿਵਾ ਦੇ ਇਹਨਾਂ ਨੂਰੀ ਰੂਪ ਦਿਖਾ ਦੇ ਤੂੰ।
ਜੇ ਭਾਵੇ ਤੁਧ ਵਿੱਥ ਰਹੇ ਤਾਂ ਸ੍ਵਾਦ ਖਿਚ ਦਾ ਵਧੇ ਸਦਾ,
ਨਾਮ ਤੇਰੇ ਦੀਆਂ ਦੇਵਾਂ ਕੂਕਾਂ ਭੁੱਲ ਨ ਫੇਰਾ ਪਾਇ ਕਦੀ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਪੀਲੋ। ਤਾਲ–ਤਿੰਨ। ਗਤ–ਤਲਵਾੜਾ। ਮਾਤ੍ਰਾ–੮।

ਲਯ–ਵਿਚਲੇ ਮੇਲ ਦੀ। 'ਆ' ਦਾ ਘਰ–'ਵੇਖ ਲਿਆ' ਪਰ ਹੈ।

ਸੁਰ ਖਾਸ– ਸਾ ਰੇ ਗ<sup></sup>

ਅਸਥਾਈ–

| ੦ ੧ | ੨ ੩ | ੦ ੧ ੨ ੩ | ੦ ੧ ੨ ੩ ੦ ੧ ੨ |
|---|---|---|---|
| X | | ੧ | X |
| ਰੇਗਾ | ਸਾਰੇ | ਸਾਨੀ | ਸਾਰੇ੨ਗਾ......... |
| ਪਜਾਰਾ | ਉਸ | ਪਰ | ਵੇਖ ਲਿਆ......... |

| ੩ ੦ ੧ ੨ ੩ ੦ | ੧ ੨ ੩ | ੦ ੧ ੨ ੩ ੦ ੧ ੨ ੩ |
|---|---|---|
| ੧ | ੧ | ੧X੧ |
| ਰੇਸਾਨੀਸਾ | ਸਾਨੀ | ਧਾਪਾ..................... |
| ਸੁਹਣੀ ਡੁੱਬ | ਮੋਈ | ਵਿਚ ਪਾਣੀ................ |

ਜੀਓ, ਪਜਾਰਾ ਉਸ ਪਰ.........

ਅੰਤਰਾ–

| ੩ ੦ | ੧ ੨ ੩ ੦ | ੧ ੨ | ੩ ੦ ੧ | ੨ ੩ ੦ ੧ ੨ ੩ |
|---|---|---|---|---|
| | X | | X X | X X |
| ਸਾਗਾ | ਗਾਮਾ | ਪਾ | ਮਾਗਾਮਾਪਾ | ਮਾਗਾਰੇਸਾ......... |
| ਸੱਧਰ | ਰਹੇ | ਨ | ਹੋਈ | ਪੂਰੀ............ |

'ਜੀਓ, ਮੱਥੇ ਲਿਖਿਆ ਲੇਖ ਲਿਆ'–(ਅਸਥਾਈ ਪਰ ਵਜਾਓ)

ਅਗੋਂ ਸਾਰਾ ਗੀਤ ਅੰਤਰਾ ਅਸਥਾਈ ਪਰ ਵੰਡਕੇ ਵਜਾਓ. ਤੇ ਹਰ ਅੰਤਰੇ ਦੇ ਪਿੱਛੋਂ ਯਾ ਅਸਥਾਈ ਦੇ ਆਰੰਭ ਵਿਚ 'ਜੀਓ' ਪਦ ਵਧਾਕੇ ਗਾਓ।

ਗੀਤ—੭੪

# ਪ੍ਰੇਮ ਸੰਦੇਸਾ !

ਟੇਕ— ਕਲਗੀਆਂ ਵਾਲੇ ਨੂੰ ਕਹੀਂ, ਨੀ ਮਾਏ ! ਕਲਗੀਆਂ ਵਾਲੇ ਨੂੰ ਕਹੀਂ,
ਫੇਰਾ ਤਾਂ ਪਾਵਣਾਂ ਸਹੀ. ਨੀ ਮਾਏ ! ਕਦੀ ਤਾਂ ਆਵਣਾ ਸਹੀ ।

ਕੌਣ ਵੇਲੇ ਦੀ ਤਕ ਵਿਚ ਖਲੀਆਂ ਖਲੀ ਖਲੀ ਨੂੰ ਪੈ ਗਈਆਂ ਖਲੀਆਂ ।
ਰਾਹ ਤਕੇਂਦਿਆਂ ਅੱਖਾਂ ਨਾਂ ਹਲੀਆਂ । ਕਲਗੀਆਂ ਵਾਲੇ ਨੂੰ ਕਹੀਂ ।੧। ਕਲ......
ਤੱਕਾਂ ਤਕੇਂਦਿਆਂ ਇਹ ਦਿਨ ਆਏ. ਸੁਖਾਂ ਸੁਖੇਂਦਿਆਂ ਵਰਹੇ ਬਿਤਾਏ.
ਸਿੱਕਾਂ ਸਿਕੇਂਦਿਆਂ ਜੁੱਗ ਬਿਲਾਏ, ਸਤਿਗੁਰ ਆਯਾ ਨਹੀਂ ।੨। ਕਲ......
ਰਾਤਾਂ ਤਾਂ ਬੀਤਣ ਤਾਰੇ ਗਿਣੇਂਦਿਆਂ. ਸੂਰਜ ਚੜ੍ਹਦਾ ਬੰਨੇ ਫਿਰੇਂਦਿਆਂ.
ਦੇਹੁ ਤਾਂ ਬੀਤਦਾ ਸਾਹ ਭਰੇਂਦਿਆਂ, ਸੰਝ ਪਿਆਂ ਸੁਖ ਨਹੀਂ ।੩। ਕਲ......
ਕੱਖ ਹਿਲੇ ਮੈਂ ਤ੍ਰਬਕ ਉਠੇਂਦੀ ਚਾਰ ਚੁਫੇਰੇ ਉੱਠ ਤਕੇਂਦੀ.
ਤਕ ਤਕ ਸਾਰੇ ਨੈਂਣ ਭਰੇਂਦੀ; ਨੈਣ ਭਰੇ ਬਹਿ ਗਈ ।੪। ਕਲ......
ਢੂੰਡ ਫਿਰੀ ਮੈਂ ਸ਼ਹਿਰ ਗਿਰਾਈਂ. ਜੰਗਲ ਬੇਲੇ ਔਝੜ ਥਾਈਂ,
ਨਦੀ ਕਿਨਾਰੇ ਸ਼ਹੁ ਦਰਿਆਈਂ. ਸਾਰ ਨ ਕਿਧਰੋਂ ਪਈ ।੫। ਕਲ......
ਪਰਬਤ ਉਚੜੇ ਦੇਖ ਮੈਂ ਹਾਰੀ. ਕੁੱਖਾਂ ਤੇ ਕੰਦਰਾਂ ਡੂੰਘੀਆਂ ਗਾਰੀਂ.
ਸਾਗਰ ਸਮੁੰਦਰਾਂ ਪਾਰ ਉਰਾਰੀਂ ਢੂੰਡ ਨਿਰਾਸੀ ਰਹੀ ।੬। ਕਲ......
ਵੇਲੇ ਕੁਵੇਲੜੇ ਢੂੰਡਿਆ ਸਾਰੇ. ਦਿਨੀਂ ਦੁਪਹਿਰੀਂ ਸੰਝ ਸਕਾਰੇ.
ਕਾਲੀਆਂ ਰਾਤਾਂ. ਤੜਕੇ ਸਾਰੇ ਢੂੰਡਦੀ ਢੂੰਡਦੀ ਰਹੀ ।੭। ਕਲ......
ਅੰਮਾਂ ਤਾਂ ਹਟਕੇ ਬਹੁਤ ਪਿਆਰੀ 'ਹੋਸ਼ ਕਰੀਂ' ਕਹੇ 'ਧੀਇ ਨੀ ਵਾਰੀ !
'ਕਲਗੀਆਂ ਵਾਲੇ ਦੀ ਪ੍ਰੀਤ ਵਿਸਾਰੀਂ' ਦੁਨੀਆਂ ਨੂੰ ਘੁੱਟਕੇ ਫਹੀਂ' ।੮। ਕਲ......
ਪੰਜ ਭਰਾ ਮੈਨੂੰ ਨਿਤ ਸਮਝਾਵਨ ਯਤਨ ਕਰੇਂਦੇ ਚਿਤ ਪਰਚਾਵਨ.
ਜਿਵੇਂ ਕਿਵੇਂ ਮੈਨੂੰ ਤੁੱਧੋਂ ਭੁਲਾਵਨ, ਹਾਇ ! ਮੈਂ ਭੁਲਦੀ ਨਹੀਂ ।੯। ਕਲ......
ਮੈਨੂੰ ਨ ਭਾਂਵਦੇ ਵੀਰ ਪਿਆਰੇ. ਅੰਮਾਂ ਸਣੇ ਸਾਕ ਸੈਣ ਜੁ ਸਾਰੇ.
ਦੁਨੀ ਦੇ ਰੰਗ ਸਭ ਭਾਸਦੇ ਖਾਰੇ, ਪ੍ਰੀਤ ਤੇਰੀ ਰਚ ਰਹੀ ।੧੦। ਕਲ......
ਕਦੀ ਤਾਂ ਲਾਲ ਆ ਮਿਲੋ ਪਿਆਰੇ. ਦਰਸ ਵਿਟਹੁ ਚਉਖੰਨੀਆਂ ਵਾਰੇ.
ਘੋਲ ਘੁਮਾਈ ਸਦੱਕੜੀ ਸਾਰੇ. ਫੇਰਾ ਤਾਂ ਪਾਵਣਾਂ ਸਹੀ ।੧੧। ਕਲ......
ਔਗੁਣਨਤੱਕੀਂਅਪਨਾਬਿਰਦਸਮ੍ਹਾਲੀਂ ਮੋੜ ਨ ਦੇਈਂ ਦੁਆਰੇ ਤੋਂ ਖਾਲੀ.
ਖਾਲੀ ਦਰੋਂ ਕੋਈ ਗਿਆ ਨ ਸੁਾਲੀ, ਖੈਰ ਤਾਂ ਪਾਵਣੀ ਸਹੀ ।੧੨। ਕਲ......
ਯਾਦ ਤੇਰੀ ਵਿਚ ਇਹ ਮਨ ਰਾਤਾ, ਹੋਰ ਨਾ ਕੋਈ ਆਈ ਗਿਆਤਾ,
ਯਾਦ ਬਿਨਾ ਮੈਂ ਕੁਝ ਨਾ ਸਿਆਤਾ ਨਾਮ ਤੇਰੇ ਰਚ ਰਹੀ ।੧੩। ਕਲ......
ਮੈਂ ਨਾ ਰਹੀ ਤੇਰਾ ਨਾਮ ਹੀ ਰਹਿਆ ਯਾਦ ਤੇਰੀ ਖ੍ਯਾਲ ਤੇਰਾ ਹੀ ਗਹਿਆ,
ਸਿਕ ਉਡੀਕ ਪਿਆਰ ਤੇਰਾ ਹੀ ਲਹਿਆ ਸੁਰਤ ਤੇਰੇ ਵਿਚ ਟਹੀ ।੧੪। ਕਲ......

ਰਾਗ–ਜ਼ਿਲਾ। ਤਾਲ ਤੇ ਗਤ–ਢਈਆ। ਮਾਤ੍ਰਾ–੭।

ਲਜ–ਵਿਚਲੇ ਮੇਲ ਦੀ। 'ਆ' ਦਾ ਘਰ–'ਕਦੀ ਤਾਂ ਆਵਣਾ ਸਹੀ' ਪਰਹੈ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ ('ਮਾ' ਸੁਰ 'ਸਾ' ਬਨਾਯਾ ਗਿਆ ਹੈ)

ਅਸਥਾਈ–

| ੦ | ੧ ੨ | ੦ ੧ ੨ |
|---|---|---|
| X | X | X X X X |
| ਮਾਰ | ਮਾਤ | ਮਾਗਾਰੇਗਾਮਾਪਾ |
| ਕਲਗੀਆਂ | ਵਾਲੇ ਨੂੰ | ਕਹੀਂ ਨੀ ਮਾਏ |

| ੦ | ੧ ੨ | ੦ ੧ ੨ |
|---|---|---|
| X | X X X | X X |
| ਧਾਪਾ | ਮਾਗਾਮਾਪਾ | ਧਾਮਾ...... |
| ਕਲਗੀਆਂ | ਵਾਲੇ ਨੂੰ | ਕਹੀਂ...... |

'ਫੇਰਾ ਤਾਂ ਪਾਵਣਾ ਸਹੀ ਨੀ ਮਾਏ! ਕਦੀ ਤਾਂ ਆਵਣਾ ਸਹੀ'–
(ਅਸਥਾਈ ਪਰ ਵਜਾਓ)

ਅੰਤਰਾ ਨੰ: ੧–

| ੦ | ੧ ੨ | ੦ | ੧ ੨ |
|---|---|---|---|
| X | X | X X | X |
| ਮਾਰ | ਮਾਤ | ਮਾਗਾਰੇ | ਮਾਪਾ |
| ਕੌਣ | ਵੇਲੇ ਦੀ | ਤਕ ਵਿੱਚ | ਖਲੀਆਂ |

ਅੰਤਰਾ ਨੰ: ੨–

| ੦ | ੧ ੨ | ੦ ੧ ੨ |
|---|---|---|
| X | X | X X X X |
| ਧਾਪਾ | ਮਾਰ | ਮਾਗਾਰੇਗਾਮਾਪਾ |
| ਖਲੀ | ਖਲੀ ਨੂੰ | ਪੈ ਗਈਆਂ ਖਲੀਆਂ |

'ਰਾਹ ਤਕੇਂਦਿਆਂ ਅੱਖਾਂ ਨ ਹਲੀਆਂ'–(ਅੰਤਰਾ ਨੰ: ੨ ਪਰ ਵਜਾਓ)

| ੦ | ੧ ੨ | ੦ ੧ ੨ |
|---|---|---|
| X | X X X | X X |
| ਧਾਪਾ | ਮਾਗਾਮਾਪਾ | ਧਾਮਾ...... |
| ਕਲਗੀਆਂ | ਵਾਲੇ ਨੂੰ | ਕਹੀਂ।...... |

ਕਲਗੀਆਂ ਵਾਲੇ ਨੂੰ ਕਹੀਂ ਨੀ ਮਾਏ! ਕਲਗੀਆਂ......

ਅੱਗੋਂ ਸਾਰਾ ਗੀਤ ਇਸੇ ਢੰਗ ਅਨੁਸਾਰ ਵਜਾਓ।

ਗੀਤ ੭੫– ## ਰਾਤ, ਮੈਂ ਤੇ ਗੁਰੂ ਨਾਨਕ।

ਛਡ ਨੀਂਦ ਗਈ ਖੁਲੀਆਂ ਅਖੀਆਂ, ਮੰਦ ਪੌਣ ਝੁਲਾਵੇ ਹੈ ਪਖੀਆਂ!
ਕੇਹੀ ਨਿਰਮਲ ਰਾਤ ਅਹੈ ਛਟਕੀ, ਮਨ ਠੰਢ ਪਈ, ਨਾ ਰਹੀ ਭਟਕੀ।
ਕਿਹਾ ਹੌਲਾ ਫੁੱਲ ਸਰੀਰ ਹੁਯਾ, ਛੁਟ ਆਸਾ ਤੋਂ ਮਨ ਤੀਰ ਥਿਆ।
ਚੁਪ ਕੁਦਰਤ ਚਾਰ ਚੁਫੇਰੇ ਹੈ, ਕੋਈ ਹੋਰ ਨ ਨੇੜੇ ਮੇਰੇ ਹੈ।
ਇਹ ਵੇਲਾ ਅਚਰਜ ਸੁਹਣਾ ਹੈ, ਜੋ ਮਨ ਨੂੰ ਆਪੇ ਮੁਹਣਾ ਹੈ।
ਇਹ ਵੇਲਾ ਮਿਲਨ ਪਿਆਰੇ ਦਾ, ਇਹ ਵੇਲਾ ਦਰਸ ਦਿਦਾਰੇ ਦਾ।
ਕੋਈ ਰੋਕ ਨ ਕੋਈ ਟੋਕ ਰਹੀ, ਕੋਈ ਨੀਂਦਰ ਦੀ ਨਾਂ ਝੋਕ ਰਹੀ।
ਨਾਂ ਸੂਰਜ ਰਿਹਾ ਨ ਧੁੱਪ ਰਹੀ, ਇਕ ਰਾਤ ਰਹੀ, ਇਕ ਚੁੱਪ ਰਹੀ।
ਇਕ ਕੁਸ਼ਲ ਰਹੀ, ਇਕ ਖੇਮ ਰਿਹਾ, ਇਕ ਅਸੀਂ ਰਹੇ ਇਕ ਪ੍ਰੇਮ ਰਿਹਾ,
ਤੈਂ ਬਾਝ ਨ ਕੁਝ ਵਿਚ ਰਿਦੇ ਰਹੀ ਹੁਣ ਦੱਸ ਸਜਨ ਹੈ ਢਿੱਲ ਕੇਹੀ?
ਹਾਂ ਠੀਕ ਪਿਆਰੇ ਠੀਕ ਅਹੇਂ ਤੂੰ ਸੱਜਣ ਸਦਾ ਨਜੀਕ ਅਹੇਂ।
ਗੁਰ ਨਾਨਕ ਕਦੀ ਨ ਦੂਰ ਰਹੇ, ਤੇ ਪ੍ਰੇਮ ਸਦਾ ਭਰਪੂਰ ਰਹੇ।
ਪਰ ਸੂਰਜ ਡਾਢਾ ਵੈਰੀ ਹੈ, ਵਲ ਪ੍ਰੇਮ ਇਦ੍ਹੀ ਅੱਖ ਕੈਰੀ ਹੈ।
ਦਿਨ ਵੇਲੇ ਝੁਰਮਟ ਪੈਂਦਾ ਏ ਕੁਈ ਪੁਛਦਾ ਏ ਕੋਈ ਕਹਿੰਦਾ ਏ–
ਕੁਈ ਝਗੜਾ ਝਾਂਝਾ ਛੇੜੇ ਹੈ, ਕੋਈ ਕਰਦਾ ਆਨ ਬਖੇੜੇ ਹੈ।
ਸੁਖ ਸੁਖਦਿਆਂ ਆਵੇ ਰਾਤ ਮਸਾਂ, ਚੰਦ ਤਾਰੇ ਭਿੰਨੀ ਰੈਣ ਰਸਾਂ।
ਤਦ ਆ ਏਕਾਂਤ ਸੁਹਾਂਦੀ ਹੈ, ਸਭ ਧੂੜੀ ਦੂਰ ਕਰਾਂਦੀ ਹੈ।
ਤਦ ਪਯਾਰ ਉਠੇ ਲਏ ਲਹਿਰਾਂ ਹੈ, ਹੁਣ ਪਯਾਰ ਦਾ ਹੀ ਇਕ ਪਹਿਰਾ ਹੈ।
ਇਕ ਉਹ ਤੇ ਮੈਂ ਹੀ ਹੁੰਦੇ ਹਾਂ, ਗੁਲਦਸਤੇ ਵਾਂਙੂ ਗੁੰਦੇ ਹਾਂ।
ਸੌਂ ਦੁਨੀਆਂ ਜਾਂਦੀ ਜਾਗਾਂ ਮੈਂ, ਪੀਯ ਅਪਨੇ ਚਰਨੀ ਲਾਗਾਂ ਮੈਂ।
ਤਦ ਖੁਸ਼ੀਆਂ ਦਿਲ ਦੀਆਂ ਮਾਣਾਂਮੈਂ ਗੁਰ ਨਾਨਕ ਮੀਤ ਪਛਾਣਾਂ ਮੈਂ।
ਹਿਤ ਚਿਤ ਕਰ ਉਸਤਤਿ ਗਾਵਾਂ ਮੈਂ ਵਿਚ ਨਾਨਕ ਚਰਨ ਸਮਾਵਾਂ ਮੈਂ।
ਜੋ ਇਸ ਰਸ ਦੇ ਵਿਚ ਰਸਦੇ ਨੇ ਕਦ ਦੁਨੀਆਂ ਦੇ ਵਿਚ ਫਸਦੇ ਨੇ।
ਇਸ ਸੁਖ ਤੋਂ ਅੱਖ ਜੁ ਵਾਂਜੀ ਹੈ, ਵਿਚ ਦੁਨੀਆਂ ਰਹਿੰਦੀ ਸਾਂਝੀ ਹੈ।

ਜੋ ਆਲਸ ਹੱਥ ਵਿਕੇਂਦੇ ਨੇ, ਓ ਨੀਂਦ ਵਿਖੇ ਗੁਟ ਰਹਿੰਦੇ ਨੇ।
ਜਿਨ ਪ੍ਰੇਮ ਪਿਆਲੇ ਪੀਤੇ ਨੀ, ਚਖ ਪਿਰਮ ਰਸਾਂ ਰਸ ਲੀਤੇ ਨੀ,
ਤਿਨ ਸੁਹਣੀ ਰਾਤ ਜਗਾਈ ਹੈ, ਜਦ ਸੁੱਤੀ ਹੋਰ ਲੁਕਾਈ ਹੈ।
ਤਿਨ ਓਹ ਕੁਝ ਰਾਤੀਂ ਦੇਖਾ ਹੈ, ਜਿਦ੍ਹਾ ਡਾਢਾ ਡੂੰਘਾ ਲੇਖਾ ਹੈ।
ਤਿਨ ਸਤਿਗੁਰ ਨਾਨਕ ਪਾਯਾ ਹੈ, ਚਿਤ ਚਰਨਾਂ ਵਿਚ ਸਮਾਯਾ ਹੈ।
ਹੇ ਮੁਕਤੀ ਦਾਤੇ! ਰੱਖ ਸਦਾ ਵਿਚ ਅਪਨੀ ਗੋਦੀ ਚੱਕ ਸਦਾ।
ਦੇਹ ਸੁੱਤੀ ਸੁੱਤਾ ਜੱਗ ਰਹੇ, ਪਰ ਮਨ ਜਾਗੇ ਚਿਤ ਲੱਗ ਰਹੇ।
ਹਰਿਮੰਦਰ ਮੇਰੀ ਦੇਹ ਬਨੇ, ਮਨ ਤਖਤ ਬਨੇ, ਬੁਧਿ ਫਰਸ਼ ਬਨੇ।
ਤੂੰ ਉੱਤੇ ਬੈਠਾ ਸਦਾ ਰਹੇਂ, ਮੈਂ ਖਿੜਾਂ ਤੇ ਜਪਦਿਆਂ ਸ੍ਵਾਸ ਵਹੇ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਇਹ ਹੈ:--

ਰਾਗ–ਮਾਂਡ। ਲਯ–ਧੀਮੀ। 'ਆਂ' ਦਾ ਘਰ–'ਭਟਕੀ' ਪਰ ਹੈ।

ਤਰਜ਼–ਦੋਹੜਿਆਂ ਦੀ (ਜੋੜੀ ਬੰਦ)

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।
(X over ਧਾ)

**ਅਸਥਾਈ–**

| ੩ | ੩ | ੩ ੩ ੩ | | | X |
|---|---|---|---|---|---|
| ਸਾ੪ | ਸਾ੨ | ਸਾਨੀਰੇਸਾਨੀਧਾ | ਧਾ੩ਪਾ | ਪਾ੩ | ਪਾਧਾਪਾਮਾਗਾਰੇ |
| ਛਡ ਨੀਂਦ | ਗਈ | ਖੁਲੀਆਂ ਅਖੀਆਂ | ਮੰਦ ਪੌਣ | ਝੁਲਾਵੇ | ਹੈ ਪਖੀਆਂ |

**ਅੰਤਰਾ–**

| X | X | X | X | X | X | | |
|---|---|---|---|---|---|---|---|
| ਮਾ | ਮਾ੨ | ਮਾ੨ | ਮਾਰੇ | ਮਾਪਾਧਾ | ਪਾਧਾਪਾਮਾਗਾਰੇ | ਸਾਰੇ | ਗਾਰੇਸਾ |
| ਕੇਹੀ | ਨਿਰਮਲ | ਰਾਤ | ਅਹੇ | ਛਟਕੀ | ਮਨ ਠੰਢ ਪਈ ਨ | ਰਹੀ | ਭਟਕੀ |

ਅੱਗੋਂ ਸਾਰਾ ਗੀਤ ਅਸਥਾਈ ਅੰਤਰਾ ਪਰ ਵੰਡਕੇ ਵਜਾਓ।

ਗੀਤ ੭੬—

# ਅਜ ਕੌਣ ਆਂਵਦਾ।

ਹੈ ਕੌਣ ਅੱਜ ਆ ਰਿਹਾ ਅਹੁ ਕੌਣ ਆਂਵਦਾ
ਮੱਥੇ ਤੇ ਕਲਗੀ ਜਿਗਾ ਜਿਸਦੇ ਸੁਹਾਂਵਦਾ।
ਹਸਮੁਖ ਸਲੋਨਾ ਸੁੰਦਰ ਹਸਦਾ ਹੈ ਆਂਵਦਾ
ਖੇੜਾ ਖਿੜੇ ਚਮਨ ਦਾ ਮੁਖੜੇ ਖਿੜਾਂਵਦਾ।
ਹੈ ਲਟਕ ਮਸਤ ਚਾਲ ਤੇ ਓ ਠੁਮਕ ਆ ਰਿਹਾ
ਸ਼ਰਮਿੰਦਾ ਕਰ ਚਕੋਰ ਮੋਰ ਪੇਲ ਪਾਂਵਦਾ।
ਤਾਰੇ ਤੇ ਚੰਦ ਸੂਰਜ ਕਲਗੀ ਿ ਚ ਹੱਸਦੇ
ਹਾਸਾ ਉਨ੍ਹਾਂ ਦਾ ਰੌਸ਼ਨ ਦੁਨੀਆਂ ਕਰਾਂਵਦਾ।
ਅਰਸ਼ੋਂ ਹੈ ਨੂਰ ਆਕੇ ਮੱਥੇ ਤੇ ਚਮਕਿਆ
ਕੁਈ ਤੇਜ ਦਾ ਅਲਾਂਬਾ ਬਿਜਲੀ ਹਸਾਂਵਦਾ।
ਕੁਈ ਅੱਖੀਆਂ ਤੋਂ ਚਾਨਣ ਛੁਟਦਾ ਚੁਫੇਰ ਨੂੰ
ਰੌਸ਼ਨ ਜਹਾਨ ਸਾਰਾ ਚਾਨਣ ਕਰਾਂਵਦਾ।

ਇਕ ਅੱਖ ਕਹਿਰ ਤੱਕਦੀ ਦੋਖੀ ਦਬਾਂਵਦੀ
ਇਕ ਨੈਣ ਮੇਹਰ ਤੱਕਦਾ: ਫਾਥੇ ਛੁਡਾਂਵਦਾ।
ਇੱਕ ਤੱਕ ਐਸੀ ਪਾਵੇ ਵਿੰਨ੍ਹੇ ਕਲੇਜਜਾਂ ਨੂੰ,
ਇਕਤੱਕ ਨਾਲ ਬਿਸਮਲ ਮੋਏ ਜਿਵਾਂਵਦਾ।
ਚੋਭੇ ਪਿਆਰ ਅਣੀਆਂ ਕਸਕਾਂ ਲਗਾਂਵਦਾ
ਝਰਨਾਟ ਛੇੜ ਦੇਵੇ ਦਿਲ ਨੂੰ ਹਿਲਾਂਵਦਾ।

ਸਾਰੇ ਦੁਆਲੇ ਚਿਹਰੇ ਇਕ ਜੋਤ ਲਿਸ਼ਕਦੀ
ਵਿਚ ਤੀਰ ਪਜਾਰ ਵਾਲਾ ਰਮਜ਼ਾਂ ਚਲਾਂਵਦਾ।
ਲਾਲੀ ਭਖਨ ਓ ਗੱਲ੍ਹਾਂ ਸੇਆਂ ਤੋਂ ਸੁਹਣੀਆਂ,
ਸੇਆਂ ਨੂੰ ਰੰਗ ਸੂਹਾ ਇੱਥੋਂ ਹੈ ਜਾਂਵਦਾ।
ਮਿਸਰੀ ਕਮਾਦ ਲਜਾਏ ਭੇਟ ਆਪਦੀ ਧਰਾਈ
ਸ਼ੀਰੀਂ ਲਬਾਂ ਤੇ ਬੈਠੀ ਲਬ ਪਜਾਰ ਗਾਂਵਦਾ।
ਅਪਨਾ ਬਨਾ ਹੈ ਲੈਂਦਾ ਅਪਨੱਤ ਛੱਡਿਆਂ
ਲੜ ਟੁਟਿਆਂ ਨੂੰ ਲੈਂਦਾ ਲੜ ਲਾ ਨਿਬ੍ਹਾਂਵਦਾ।
ਦੇਂਦਾ ਹੈ ਵਾਰ ਆਪਾ ਅਪਨਿਆਂ ਦੇ ਉੱਤੇ
ਜੀਅ, ਜਾਨ, ਮਾਲ ਸਾਰਾ ਸਦਕੇ ਕਰਾਂਵਦਾ।
ਗੋਦੀ-ਲਿਆਂ ਦੇ ਉੱਤੋਂ ਕੁੱਖਾਂ ਦੇ ਵਾਰਦਾ

ਵਾਰੇ ਤੇ ਫੇਰ ਬਾਬਲ ਹੈ ਲਖੀਅਰ ਸਦਾਂਵਦਾ।
ਖੇੜੇ ਉ ਦੇਕੇ ਖਿੜਦਾ ਖਿੜਦਾ ਤਿ ਖੇੜਦਾ,
ਲੁਟਦਾ ਜਦੋਂ ਓ ਜਾਂਦਾ ਹੱਸਦਾ ਦਿਸ ਆਂਵਦਾ।
ਖੁਦੀਆਂ ਨੂੰ ਮਾਰ ਕਢਦਾ ਸਾਨੂੰ ਸੁਆਰਦਾ,
ਚੜ੍ਹਦੀ ਕਲਾ ਜਗਾਵੇ ਅੰਮ੍ਰਿਤ ਪਿਲਾਂਵਦਾ।
ਹੈ ਸੁੱਤੇ ਹੋਏ ਲੋਕਾਂ ਟੁੰਬਦਾ ਹਿਲੋਰਦਾ
ਰੂਹ ਫੂਕਦਾ ਉਠਾਂਦਾ ਮੁਰਦੇ ਜਿਵਾਂਵਦਾ।
ਇਕ ਲੋਅ ਰੱਬੀ ਲਾਂਦਾ ਆਪੇ ਤੇ ਟੇਕਦਾ
ਆਪੇ ਤੇ ਖ਼ਲਕ ਦੀ ਓ ਰੱਖਯਾ ਸਿਖਾਂਵਦਾ।
ਫਿਰ ਦੇਸ ਕੌਮ ਖਾਤਰ ਮਰਨਾਂ ਸਿਖਾਲਕੇ,
'ਲਿਵਵਿੱਚਸੁਆਸਆਵਨ' ਜੀਵਨ ਬਤਾਂਵਦਾ।
ਦੱਸੇ ਹੈ:- 'ਮੌਤ ਜੀਵਨ, ਜੀਵਨਾ ਮਰਨ ਹੈ,
ਮਰ ਜੀ ਕੇ ਜਾਂਵਦਾ ਜੋ ਸੱਚਖੰਡ ਜਾਂਵਦਾ'।
ਸੋਝੀ ਦੇ ਨਾਲ ਪੜਦਾ ਮੌਤ ਦਾ ਉਠਾਵੇ
ਦੋਵੇਂ ਜਹਾਂ ਦਿਖਾਕੇ ਭਰਮਾਂ ਮਿਟਾਂਵਦਾ।
ਢੱਠੀਆਂ ਕਲਾਂ ਚੜ੍ਹਾਵੇ, ਚੜ੍ਹੀਆਂ ਘੁਕਾਂਵਦਾ
ਘੁਕੀਆਂ ਨੂੰ ਅਰਸ਼ ਤਾਈਂ ਝੂਟੇ ਝੁਟਾਂਵਦਾ।
'ਮੈਂ ਮੈਂ' ਨੂੰ ਫੜਕੇ ਮਾਰੇ 'ਮੈਂ' ਨੂੰ ਜਗਾਂਵਦਾ
ਫਿਰ 'ਮੈਂ' ਨੂੰ ਨੁਕਤੇ ਅਪਨੇ ਸਿੱਧੇ ਤੇ ਲਯਾਂਵਦਾ,
ਓ ਤਾਣ ਵਾਲੀ 'ਮੈਂ' ਫਿਰ ਓ 'ਮੈਂ' ਹੈ ਦਮਕਦੀ
ਇਉਂ ਅਰਸ਼ੀ ਰੰਗ ਸੋਹਿਣਾ ਏਥੇ ਖਿੜਾਂਵਦਾ।

ਉਹ ਅੱਜ ਹੈ ਪਿਆਰੇ ਇਸ ਥਾਂ ਤੇ ਆ ਰਿਹਾ
ਹਰ ਹਰ ਦੇ ਦ੍ਵਾਰ ਆਪੇ ਓ ਆਪ ਆਂਵਦਾ।
ਗੋਬਿੰਦ ਸਿੰਘ ਸੂਰਾ ਸੱਤਿ ਗੁਰੂ ਗੁਸਾਈਂ
ਅਰਸ਼ਾਂ ਤੋਂ ਧਰਤੀ ਉੱਤੇ ਹੈ ਫੇਰਾ ਪਾਂਵਦਾ।
ਘਰ ਘਰ ਹੈ ਆਂਵਦਾ ਓ ਅਲਖਾਂ ਜਗਾਂਵਦਾ
ਰੂਹ ਫੂਕਦਾ ਹਮੇਸ਼ਾਂ ਮੋਇਆਂ ਜਿਵਾਂਵਦਾ।
ਅੱਜ ਸਤਿਗੁਰੂ ਪਿਆਰਾ ਅਰਸ਼ਾਂ ਤੋਂ ਆਂਵਦਾ
ਸਾਨੂੰ ਪਿਆਰ ਕਰਦਾ ਗੋਦੀ ਹੈ ਪਾਂਵਦਾ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ–ਬਿਹਾਗ। ਤਾਲ ਤੇ ਗਤ–ਦਾਦਰਾ। ਮਾਤ੍ਰਾ–੬। ਲੈ–ਚਲੰਤ।

'ਆ' ਦਾ ਘਰ–'ਕੌਣ ਆਂਵਦਾ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ (X) ਨੀ।

ਅਸਥਾਈ–

| | ੧ | ੨ | ੧ ੨ | | ੧ | ੨ ੧ ੨ |
|---|---|---|---|---|---|---|
| X | | ੩ | | | | X X |
| ਗਾਮਾ | ਪਾਧਾ | ਨੀਸਾ | ਨੀਰਧਾ | ਧਾਰ | ਪਾਧਾਪਾ | ਮਾਗਾਮਾਪਾ |
| ਹੈ | ਕੌਣ | ਅੱਜ | ਆ ਰਿਹਾ | ਅਹੁ | ਕੌਣ | ਆਂਵਦਾ |

ਅੰਤਰਾ–

| ੧ | ੨ | ੧ ੨ | ੧ | ੨ ੧ ੨ |
|---|---|---|---|---|
| | | ੩ | ੨ | ੩ |
| ਪਾੜ | ਧਾਨੀ | ਸਾਰ | ਸਾਨੀ | ਧਾਪਾਸਾਨੀ |
| ਮੱਬ ਤੇ | ਕਲਗੀ | ਜਿਗਾ | ਜਿਸ ਦੇ | ਸੁਹਾਂਵਦਾ |

ਅਗੋਂ ਸਾਰਾ ਗੀਤ ਅੰਤਰਾ ਪਰ ਵਜਾਓ ਤੇ ਨਾਲ ਅਸਥਾਈ ਵਜਾਓ।

ਗੀਤ–੭੭

# ਗੋਬਿੰਦ ਰੂਪ ਤੇ ਨਰ ਰੂਪ ।

ਲਿਵ ਪ੍ਰਭੁ ਚਰਨਾਂ ਨਾਲ ਲਗਾਈ, ਨਾਨਕ ਪ੍ਰਭੁ ਵਿਚ ਰਹੇ ਸਮਾਈ ।
ਉਪਰ ਮੇਲ ਗੁਬਿੰਦ ਸੰਗ ਲੀਨਾ, ਇਕ ਖਿਨ ਵਿਛੁੜੇ ਗੁਰੂ ਕਦੀ ਨਾਂ ।
ਹੇਠਾਂ ਸ੍ਰਿਸ਼ਟੀ ਦੇ ਵਿਚ ਆਏ, ਪਿਉ ਮਾਂ ਭਾਈ ਸਾਕ ਬਨਾਏ,
ਸਿੱਖ ਬਨਾਏ ਨਾਲੇ ਬੇਲੀ, ਘਰ ਘਰ ਫਿਰਦਾ ਸਭ ਦਾ ਮੇਲੀ ।
ਚਾਈਆ ਸੱਜਣ ਸਭ ਦਾ ਮਿੱਤ, ਕਦੀ ਨ ਠਾਹੇ, ਠਾਰੇ ਚਿੱਤ ।
ਆਪ ਵਿਚਾਲੇ, ਮੇਲ ਕਰਾਵੇ, ਸ੍ਰਿਸ਼ਟੀ ਨੂੰ ਪ੍ਰਭੁ ਨਾਲ ਲਗਾਵੇ,
ਵਿਛੁੜੇ, ਭੁੱਲੇ, ਲੱਭ ਲਿਆਵੇ, ਟੁੱਟੀ ਲਿਵ ਦੀ ਤਾਰ ਜੁੜਾਵੇ ।
ਓਧਰ ਪ੍ਰਭੁ ਪੈ ਬਿਨੈ ਕਰਾਵੇ, ਆਖੇ, 'ਸੜਦੀ ਸ੍ਰਿਸ਼ਟੀ ਜਾਵੇ,
'ਜਿਉਂ ਕਿਉਂ ਪ੍ਰਭੁ ਜੀ ਹੋ ਕਿਰਪਾਲ, ਅਪਨੀ ਸ੍ਰਿਸ਼ਟੀ ਕਰੋ ਨਿਹਾਲ ।'
ਦੁਹੀਂ ਸਿਰੀਂ ਐਉਂ ਸਤਿਗੁਰ ਭੀਨਾ, ਪ੍ਰਭੁ ਸੰਗ ਲੀਨ ਸ੍ਰਿਸ਼ ਸੰਗਲੀਨਾ ।
ਉਪਰ ਤੱਕੋ ਗੁਰੂ ਅਭੇਦ, ਪ੍ਰਭੂ ਰੂਪ ਤੋਂ ਰਤੀ ਨ ਭੇਦ ।
ਹੇਠਾਂ ਤੱਕੋ ਸ੍ਰਿਸ਼ਟੀ ਨਾਲ ਮਾਨੁਖ ਰੂਪ, ਪਰ ਸਦਾ ਕ੍ਰਿਪਾਲ ।
ਨਦੀ ਜਿਵੇਂ ਹੈ ਉਪਰਵਾਰ, ਬਰਫਾਨੀ ਪਰਬਤ ਵਿਚਕਾਰ ।
ਬਰਫ ਰੂਪ ਹੈ ਸੋਮੇ ਕੋਲ, ਫਰਕ ਨ ਸਕਦਾ ਕੋਈ ਫੋਲ ।
ਪਰ ਦੇਖੋ ਜਦ ਹੇਠਾਂ ਜਾਏ, ਨਾਲ ਸਮੁੰਦਰ ਰਹੀ ਸਮਾਏ ।
ਇਕ ਸਿਰ ਬਰਫ ਰੂਪ ਹੈ ਸੋਈ, ਦੂਜੇ ਸਿਰ ਸਾਗਰ ਹੈ ਸੋਈ,
ਦੁਹੁੰ ਰੂਪਾਂ ਦੇ ਵਿਚ ਵਿਚਕਾਰ, ਕਰਦੀ ਸੇਵਾ ਤੇ ਉਪਕਾਰ ।
ਚੋਜੀ ਸਤਿਗੁਰ ਅਤੀ ਅਨੂਪ, ਨਾਲੇ ਸੁਹਣਾ ਗੋਬਿੰਦ ਰੂਪ,
ਨਾਲੇ ਨਰ ਤਨ ਰੂਪ ਦਿਖਾਵੇ, ਸਤਿਗੁਰ ਹੋਕੇ ਰਸਤੇ ਪਾਵੇ ।
ਜਨਮ ਮਰਨ ਵਿਚ ਨਾਂਹੀ, ਪਿਆਰਾ ! ਪਰਉਪਕਾਰੀ ਬਾਣਾ ਧਾਰਾ ।
"ਦੁਹਾ ਸਿਰਿਆ ਕਾ ਆਪਿ ਸੁਆਮੀ ਖੇਲੈ ਬਿਗਸੈ ਅੰਤਰਿਜਾਮੀ ।"*

—ooo—

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ 

---

*ਸੁਖਮਨੀ ਸਾਹਿਬ ।

ਰਾਗ–ਪੀਲੋ। ਤਾਲ ਤੇ ਗਤ–ਚੰਚਲ। ਮਾਤ੍ਰਾ–੧੪।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਰਹੇ ਸਮਾਈ' ਪਰ ਹੈ।

x x x x

ਸੁਰ ਖਾਸ– ਸਾ ਰੇ ਗਾ ਗਾ ਮਾ ਪਾ ਧਾ ਨੀ ਨੀ।

x

ਇਸ ਧਾਰਨਾ ਵਾਸਤੇ 'ਮਾ' ਸੁਰ 'ਸਾ' ਬਨਾਯਾ ਗਿਆ ਹੈ।

ਅਸਥਾਈ–

| ੧ ੨ ੦ ੩ | ੧ ੨ ੦ ੩ |
|---|---|
| x | x x x x |
| ਸਾਗਾਰਮਾਰ | ਧਾਪਾਮਾਗਾਮਾਪਾਧਾ |
| ਲਿਵ ਪ੍ਰਭੁ ਚਰਨਾਂ | ਨਾਲ ਲਗਾਈ। |

ਅੰਤਰਾ ਨੰ: ੧–

| ੧ ੨ | ੦ ੩ | ੧ ੨ | ੦ ੩ |
|---|---|---|---|
| x ३ x | x x | x | x x |
| ਧਾਸਾਨੀ | ਧਾਪਾਮਾ | ਗਾਮਾ | ਪਾਮਾਗਾਰੇ |
| ਨਾਨਕ | ਪ੍ਰਭੁ ਵਿਚ | ਰਹੇ | ਸਮਾਈ। |

ਅੰਤਰਾ ਨੰ: ੨–

| ੧ ੨ ੦ ੩ | ੧ ੨ | ੦ ੩ |
|---|---|---|
| x x ३ | x x ३ | x x x |
| ਮਾਧਾਨੀਸਾਰ | ਨੀਧਾਨੀਸਾ | ਨੀਧਾਪਾਮਾ |
| ਉੱਪਰ ਮੇਲ | ਗੁਬਿੰਦ ਸੰਗ | ਲੀਨਾਂ। |

'ਇਕ ਖਿਨ ਵਿਛੁੜੇ ਗੁਰੂ ਕਦੀ ਨਾ'–(ਅੰਤਰਾ ਨੰ: ੧ ਪਰ ਵਜਾਓ)

ਅੱਗੋਂ ਸਾਰਾ ਗੀਤ ਅੰਤਰਾ ਨੰ: ੨ ਅੰਤਰਾ ਨੰਬਰ ੧ ਪਰ ਗਾਕੇ ਅਸਥਾਈ ਸਾਥ ਮਿਲਾਉਂਦੇ ਜਾਓ।

ਗੀਤ ੭੮–

# ਪ੍ਰੇਮ ਸੁਤੰਤ੍ਰਤਾ ਹੈ।

ਕਈ ਬਾਂਕੇ ਛੈਲ ਛਬੀਲੇ ਨੀ, ਕਈ ਰਖਦੇ ਵੱਡੇ ਕਬੀਲੇ ਨੀ,
ਕਈ ਸੋਨੇ ਪਾ ਪਾ ਪੀਲੇ ਨੀ, ਕਈ ਕੋਟ ਅਕਲ ਦੇ ਦਾਨੇ ਹਨ,
ਕਈ ਪੰਡਤ ਵਡੇ ਸਜਾਨੇ ਹਨ।
ਸੁਣ ਗੱਲ ਪ੍ਰੇਮ ਦੀ ਹਸਦੇ ਨੀ, ਕਰਿ ਟੀਕਾ ਇਸਦੀ ਦਸਦੇ ਨੀ,
ਵਿਚ ਤ੍ਰਿਸ਼ਨਾ ਫਾਹੀ ਫਸਦੇ ਨੀ, ਇਹ ਫਾਹੀ ਪ੍ਰੇਮ ਦਸਾਂਦੇ ਹਨ,
ਵਿਚ ਫਾਹੀ ਹੋਰ ਫਸਾਂਦੇ ਹਨ।
ਏਹ ਨਾ ਮਹਿਰਮ ਤੋਂ ਮਾੜੇ ਨੀ, ਏਹ ਪਾਂਦੇ ਬੜੇ ਪੁਆੜੇ ਨੀ,
ਏਹ ਵੈਰੀ ਡਾਢੇ ਆੜੇ ਨੀ, ਕਰ ਹੋਸ਼ ਸੰਗਲਾਂ ਪਾਂਦੇ ਹਨ,
ਫੜ ਛੁਟਿਆਂ ਬੰਨ ਬਹਾਂਦੇ ਹਨ।
ਇਹ ਪ੍ਰੇਮ ਤਾਂ ਨਿਰੀ ਖਲਾਸੀ ਹੈ, ਕਟ ਦੇਂਦਾ ਸਾਰੀ ਫਾਸੀ ਹੈ,
ਪਰ ਜੱਗ ਨੂੰ ਜਾਪੇ ਹਾਸੀ ਹੈ, ਇਹ ਪ੍ਰਭੁ ਜੀ ਨਾਲ ਬੰਨ੍ਹਾਂਦਾ ਹੈ,
ਲੜ ਸਭ ਤੋਂ ਹੋਰ ਤੁੜਾਂਦਾ ਹੈ।
ਕਰ ਪਿਆਰ ਤਾਂ ਪ੍ਰੀਤਮ ਪਾਵੇਂਗਾ, ਜੇ ਨਾਮ ਗੁਰੂ ਦਾ ਧਿਆਵੇਂਗਾ,
ਇਉਂ ਭੋਜਲ ਨੂੰ ਤਰ ਜਾਵੇਂਗਾ, ਗੁਰੂ ਆਪ ਇਹੋ ਫੁਰਮਾਂਦਾ ਹੈ:–
ਜੋ ਪ੍ਰੇਮ ਕਰੇ ਪ੍ਰਭੁ ਪਾਂਦਾ ਹੈ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

ਰਾਗ—ਦੇਸ਼। ਤਾਲ—ਪਸ਼ਤੋ। ਗਤ—ਵਈਆ। ਮਾਤ੍ਰਾ—੭।

ਲੈ—ਧੀਮੀ। 'ਆ' ਦਾ ਘਰ—'ਸਜਾਨੇ ਹਨ' ਪਰ ਹੈ।

ਸੁਰ ਖਾਸ— ਸਾ ਰੇ ਗਾ ਮਾ ਪਾ ਧਾ ਨੀ ਨੀ।

ਅਸਥਾਈ—

| ੨ ੦ X | ੧ ੨ | ੦ ੧ ੩ | ੨ ੦ ੩ X | ੧ ੨ X | ੦ ੧ X |
|---|---|---|---|---|---|
| ਸਾ੨ਰੇਮਾ੨ | ਪਾਨੀ | ਨੀਸਾ੩ | ਸਾਨੀਧਾਪਾਧਾ | ਮਾਧਾ | ਪਾਧਾਪਾਮਾਗਾਰੇ |
| ਕਈ ਪੰਡਤ | ਵਡੇ | ਸਿਆਨੇ ਹਨ, | ਕਈ ਪੰਡਤ | ਵਡੇ | ਸਿਆਨੇ ਹਨ |

ਅੰਤਰਾ—

| ੨ X | ੦ X | ੧ ੨ | ੦ ੧ ੩ |
|---|---|---|---|
| ਮਾ | ਮਾਪਾ | ਨੀ੨ | ਨੀਸਾ੩ |
| ਕਈ | ਬਾਂਕੇ | ਛੈਲ | ਛਬੀਲ ਨਾ |

| ੨ ੦ X | ੧ ੨ X ੩ | ੦ ੩ ੩ | X | ੧ |
|---|---|---|---|---|
| ਨੀਧਾ੨ | ਨੀਸਾ | ਰੇਸਾ | ਨੀਧਾ | ਪਾ |
| ਕਈ ਰਖਦੇ | ਵਡੇ | ਕਬੀ········ | ਲੇ | ਨਾ |

ਕਈ ਸੋਨੇ ਪਾ ਪਾ ਪੀਲੇ ਨੀ }
ਕਈ ਕੋਟ ਅਕਲ ਦੇ ਦਾਨੇ ਹਨ } ਅਸਥਾਈ ਪਰ ਵਜਾਓ।

ਅੱਗੋਂ ਸਾਰਾ ਗੀਤ ਅੰਤਰਾ ਅਸਥਾਈ ਪਰ ਮਿਲਾਕੇ ਵਜਾਓ।

## ਗੀਤ ੭੯– ਸੁਗੰਧੀ ਤੇ ਫੁੱਲ, ਸਾਈਂ ਤੇ ਗੁਸਾਈਂ।

ਮੇਰਾ ਸਾਈਂ ਨੂਰੋ ਨੂਰ ਹੈ, ਕੁਲ ਆਲਮ ਵਿਚ ਭਰਪੂਰ ਹੈ,
ਬਿਨ ਮਿਲਿਆਂ ਡਾਢੀ ਦੂਰ ਹੈ, ਨਹੀਂ ਲਭਦਾ ਜੀ ਰੰਜੂਰ ਹੈ।

ਜਿਉਂ ਫੁਲੀਂ ਮਹਿਕ ਸਮਾਈ ਦਾ.
ਹੈ ਰੂਪ "ਵਾਸ਼ਨਾਂ*" ਸਾਈਂ ਦਾ।

ਜੀ ਲਲਚ ਲਲਚ ਕੇ ਭਾਲੇ ਹੈ, ਓ ਲੱਭ ਪਵੇ ਜੇ ਨਾਲੇ ਹੈ,
ਜੋ ਵਾਂਗ ਸੁਗੰਧਿ ਵਿਚਾਲੇ ਹੈ, ਪਰ ਰੂਪ ਨ ਕਦੀ ਵਿਖਾਲੇ ਹੈ। ਜਿਉਂ....
ਹਾਇ ਫੜੀ ਸੁਗੰਧਿ ਨ ਜਾਂਦੀ ਹੈ. ਨਹੀਂ ਮਹਿਕ ਹੱਥ ਵਿਚ ਆਂਦੀ ਹੈ,
ਜੇ ਕਦੇ ਓ ਫੇਰਾ ਪਾਂਦੀ ਹੈ ਦੇ ਲਪਟ ਗੁੰਮ ਹੋ ਜਾਂਦੀ ਹੈ। ਜਿਉਂ....
ਹੋ ਝੱਲੇ ਮਗਰੇ ਭੱਜੀਦਾ, ਤੇ ਖੋਜ ਮਹਿਕ ਦਾ ਲੱਭੀਦਾ,
ਨਹੀਂ ਚਲਦਾ ਵੱਸ ਕੁਚੱਜੀਦਾ, ਕਦੀ ਆਪੂੰ ਹੀ ਆ ਲੱਭੀਦਾ। ਜਿਉਂ....
ਮੈਂ ਭਾਲ ਕਰੇਂਦੀ ਹਾਰੀ ਸਾਂ. ਹੁਈ ਟੋਲ ਕਰੇਂਦੀ ਆਰੀ ਸਾਂ,
ਵਿਚ ਬਿਰਹੋਂ ਦੁਖੀਆ ਭਾਰੀ ਸਾਂ ਵਿਚ ਸਧਰਾਂ ਡੁੱਬੀ ਸਾਰੀ ਸਾਂ। ਜਿਉਂ....
ਤਦ ਫੁੱਲ ਨਜ਼ਰ ਇਕ ਆਯਾ ਸੀ, ਜਿਸ ਸੁਹਣਾ ਰੂਪ ਬਣਾਯਾ ਸੀ,
ਓਹ ਫੁੱਲ 'ਸੁਗੰਧਿ-ਸਮਾਯਾ' ਸੀ, ਲੈ ਰੂਪ ਅਨੂਪ ਦਿਖਾਯਾ ਸੀ। ਜਿਉਂ....
ਓਹ ਫੁੱਲ ਗੁਰੂ ਗੁਰ ਨਾਨਕ ਹੈ, ਜੋ ਮਿਲਿਆ ਆਨ ਅਚਾਨਕ ਹੈ,
ਓਸ ਵਿੱਚ ਸੁਗੰਧਿ ਸਮਾਨਕ ਹੈ, ਹੈ 'ਮਹਿਕ' ਤੇ ਨਾਲੇ 'ਮਾਣਕ' ਹੈ। ਜਿਉਂ....
ਰੰਗ ਰੂਪੋਂ ਗੁਰੂ ਪਛਾਤਾ ਹੈ, ਖੁਸ਼ਬੋ ਤੋਂ ਰੱਬ ਸਿਆਤਾ ਹੈ,
ਇਉਂ ਮਿਲਪਿਆਸੱਚਾ ਦਾਤਾਹੈ ਹੁਣ ਪਿਤਾ ਗੁਰੂ ਕਰ ਜਾਤਾ ਹੈ। ਜਿਉਂ....
ਗੁਰ ਨਾਨਕ ਪੁਹਪ ਸੁਗੰਧਤਿ ਹੈ, 'ਖੁਸ਼ਬੋ' ਤੇ 'ਰੂਪ' ਅਰ 'ਰੰਗਤ' ਹੈ,
ਓਸ ਚਮਨ ਲਗਾਯਾ ਸੰਗਤਿ ਹੈ, ਵਿਚ ਬੈਠਾ ਲਾਕੇ ਪੰਗਤਿ ਹੈ। ਜਿਉਂ....
ਲੜ ਫੜ ਨਾਨਕ ਗੋਸਾਈਂ ਦਾ ਤਦ ਦਰ ਪਾਸੇਂ ਤੂੰ ਸਾਈਂ ਦਾ,
ਜਿਉਂ ਸ਼ਰਨਫੁੱਲਜਦਜਾਈਦਾ, ਤਦ ਦਾਨ ਸੁਗੰਧੀ ਪਾਈ ਦਾ,

ਜਿਉਂ ਫੁੱਲੀਂ ਮਹਿਕ ਸਮਾਈ ਦਾ,
ਹੈ ਰੂਪ "ਵਾਸ਼ਨਾ" ਸਾਈਂ ਦਾ।

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਦੂਜੇ ਪਾਸੇ ਹੈ ☞

---

*ਸੁਗੰਧਿ, ਖੁਸ਼ਬੋ।

ਰਾਗ–ਬਿਹਾਗ। ਤਾਲ ਤੇ ਗਤ–ਪਸ਼ਤੋ। ਮਾਤ੍ਰਾ–੭। ਲਯ–ਧੀਮੀ।

'ਆ' ਦਾ ਘਰ–'ਸਾਈਂ ਦਾ' ਪਰ ਹੈ।

X
ਸੁਰ ਖਾਸ–ਸਾ ਰੇ ਗਾ ਮਾ ਮਾ ਪਾ ਧਾ ਨੀ।

**ਅਸਥਾਈ–**

| ੦ | ੧ ੨ | | ੦ ੧ | |
|---|---|---|---|---|
| | X | | ੧ | |
| ਨੀਧਾ | ਪਾਮਾਗਾਮਾ | ਗਾਸਾ | ਨੀ | ਸਾੜ |
| ਜਿਉਂ | ਫੁੱਲੀਂ | ਮਹਿਕ | ਸ... | ਮਾਈ ਦਾ। |

**ਅੰਤਰਾ ਨੰ: ੧–**

| ੨ ੦ | ੧ ੨ | ੦ | ੧ ੨ |
|---|---|---|---|
| ੩ ੩ | ੩ | | |
| ਧਾਨੀਸਾਰੇ | ਸਾਨੀਧਾ | ਪਾਮਾਧਾ | ਪਾਮਾਗਾ |
| ਹੈ ਰੂਪ | ਵਾਸ਼ਨਾ | ਸਾਈਂ | ਦਾ |

**ਅੰਤਰਾ ਨੰ: ੨–**

| | ੦ | ੧ ੨ | ੦ | ੧ ੨ |
|---|---|---|---|---|
| | ੩ | ੩ | ੩ | ੩ |
| ਪਾੜ | ਸਾੜ | ਸਾੜ | ਨੀਰੇ | ਸਾਨੀਧਾ |
| ਮੇਰਾ | ਸਾਈਂ | ਨੂਰੋ | ਨੂਰ | ਹੈ। |

'ਕੁਲ ਆਲਮ ਵਿਚ ਭਰਪੂਰ ਹੈ'–(ਅੰਤਰਾ ਨੰਬਰ ੧ ਪਰ ਵਜਾਓ)

'ਬਿਨ ਮਿਲਿਆਂ ਡਾਢੀ ਦੂਰ ਹੈ'–(ਅਸਥਾਈ ਪਰ ਵਜਾਓ)

'ਨਹੀਂ ਲਭਦਾ ਜੀ ਰੰਜੂਰ ਹੈ'–(ਅੰਤਰਾ ਨੰ: ੧ ਪਰ ਵਜਾਕੇ ਅਸਥਾਈ ਨਾਲ ਮਿਲਾ ਦਿਓ)

ਬਾਕੀ ਸਾਰਾ ਗੀਤ ਅੰਤਰਾ ਨੰ: ੨ ਤੇ ਅੰਤਰਾ ਨੰ: ੧ ਫਿਰ ਅਸਥਾਈ, ਫਿਰ ਅੰਤਰਾ ਨੰਬਰ ੧ ਤੇ ਫਿਰ ਅਸਥਾਈ ਪਰ ਮਿਲਾਕੇ ਵਜਾਓ।

## ਗੀਤ ੮੦— ਅੱਖ ਪਹਿਲੇ ਕਿ ਦੀਦਾਰ?

ਆ ਪੁਛਦੇ ਲੋਕ ਦਿਵਾਨੀ ਨੂੰ, ਮੈਂ ਦੁਨੀਆਂ ਰਾਹ ਭੁਲਾਨੀ ਨੂੰ,
ਨਿਤ ਅਪਨੇ ਵਿਚ ਮਸਤਾਨੀ ਨੂੰ, ਉਹ ਕਲਗੀਆਂ ਵਾਲਾ ਦੱਸ ਕੁੜੇ?
ਕੁਈ ਸਾਨੂੰ ਪਵੇ ਰਹੱਸ ਕੁੜੇ।

ਅਸੀਂ ਸੁਣਿਆਂ ਪ੍ਰੀਤਮ ਸੁਹਣਾ ਹੈ, ਸੁਖ ਦੇਣਾ ਤੇ ਦੁਖ ਖੁਹਣਾ ਹੈ,
ਅਤਿ ਮਿਠਾ ਤੇ ਮਨ ਮੋਹਣਾ ਹੈ, ਪਾ ਖੈਰ ਦਰਸ ਦੀ ਅਸਾਂ ਕੁੜੇ?
ਤੈਂ ਦੁਆਰੇ ਬੈਠੇ ਆਨ ਥੁੜੇ।

ਇਕ ਤਲਬ ਦੀਦਾਰ ਦੁਲਾਰੇ ਦੀ, ਉਸ ਕਲਗੀਆਂ ਵਾਲੇ ਪਜਾਰੇ ਦੀ,
ਹੈ ਖਿੱਚ ਪਈ ਰੁਖ ਨਜ਼ਾਰੇ ਦੀ, ਹੋ ਜਾਵੇ ਅਸਾਂ ਦਿਦਾਰ ਕੁੜੇ?
ਕਰ ਸਾਡੇ ਤੇ ਉਪਕਾਰ ਕੁੜੇ।

ਕੁਈ ਹੋਰ ਸੁਾਲ ਨਹੀਂ ਪਾਣਾਂ ਹੈ, ਮੁੜ ਮੁੜ ਕੇ ਨਹੀਂ ਅਕਾਣਾਂ ਹੈ,
ਇਕ ਝਾਕਾ ਲੈ ਠਰ ਜਾਣਾ ਹੈ, ਤੁਧ ਡਿੱਠਾ ਅਸਾਂ ਦਿਖਾਲ ਕੁੜੇ।
ਕਰ ਦਰਸ਼ਨ ਨਾਲ ਨਿਹਾਲ ਕੁੜੇ।

ਮੈਂ ਸੁਣ ਟੱਸ ਦੁਹਰੀ ਹੋਨੀ ਹਾਂ, ਫਿਰ ਨੈਣ ਛਮਾਂ ਛਮ ਰੋਨੀ ਹਾਂ,
ਪਈ ਚੱਕੀ ਜੀ ਵਿਚ ਝੋਨੀ ਹਾਂ, ਏ ਸਖੀਆਂ ਦੇ ਝੁੰਡ ਆਨ ਜੁੜੇ!
ਕੀ ਆਖੇ ਸ਼ਹੁ* ਜੋ ਆਪ ਰੁੜੇ?

ਫਿਰ ਸਭਨਾਂ ਵਿਚੋਂ ਸਿਆਣੀ ਨੂੰ, ਮੈਂ ਆਖਿਆ ਸੁਣ ਪਰਭਾਣੀ ਤੂੰ।
ਕੀ ਪੁਛਦੇ ਮੁੱਝ ਇਆਣੀ ਨੂੰ? ਕੋਈ ਪੰਡਤ ਪਾਂਧਾ ਪੁੱਛ ਕੁੜੇ।
ਕੁਈ ਜੋਗੀ ਜੰਗਲ ਗਿੱਛ ਕੁੜੇ।

ਮੈਂ ਮੂਰਖ ਭਈ ਦਿਵਾਨੀ ਹਾਂ, ਰਾਹ ਰਸਤੇ ਸੱਭ ਭੁਲਾਨੀ ਹਾਂ,
ਹੋ ਕਮਲੀ ਪਈ ਭੁਆਨੀ ਹਾਂ, ਰਟ ਪ੍ਰੀਤਮ ਪ੍ਰੀਤਮ ਨਿੱਤ ਕੁੜੇ,
ਇਕ ਕਲਗੀਆਂ ਵਾਲਾ ਚਿੱਤ ਕੁੜੇ।

ਮੈਂ ਅਖੀਆਂ ਪਈ ਲਭਾਵਾਂ ਨੀ, ਜੇ ਮਿਲਨ ਤਾਂ ਮੀਤ ਤਕਾਵਾਂ ਨੀ।
ਬਿਨ ਨੈਨ ਦਰਸ ਕਿਂਵ ਪਾਵਾਂ ਨੀ, ਦਰਸ਼ਨ ਤੋਂ ਪਹਿਲੇ ਅੱਖ ਕੁੜੇ,
ਨਹੀਂ ਅੱਖ ਤਾਂ ਦਰਸ਼ਨ ਵੱਖ ਕੁੜੇ।

ਉਹ ਚਾਨਣ ਆਪ ਪਿਆਰਾ ਹੈ, ਪਾਇ ਨੈਣਾਂ ਵਿਚ ਝਲਕਾਰਾ ਹੈ,
ਨਹੀਂ ਨੈਣ ਤੇ ਕਿਂਵ ਦੀਦਾਰਾ ਹੈ? ਲਭ ਦਰਸ਼ਨ ਜੋਗੀ ਅੱਖ ਕੁੜੇ।
ਸਿੱਕ-ਦਰਸ ਨ ਐਵੇਂ ਟੱਖ ਕੁੜੇ।

---

*ਸ਼ਹੁ—ਸ਼ਹੁ ਦਰਯਾ

ਉਹ ਦੇਵੇ ਦਰਸ ਸੁਜਾਖੇ ਨੂੰ, ਪਏ ਜਲਵਾ ਨਹੀਂ ਮੁਨਾਖੇ ਨੂੰ.
ਨਹੀਂ ਦੀਵਾ ਦਿੱਸੇ ਦੁਆਖੇ ਨੂੰ, ਕਰ ਅਖੀਆਂ ਪਹਿਲੋਂ ਭਾਲ ਕੁੜੇ।
ਮੰਗ ਮਗਰੋਂ ਦਰਸ਼ਨ ਮਾਲ ਕੁੜੇ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਇਹ ਹੈ:–

ਰਾਗ–ਬਿਹਾਗ। ਤਾਲ–ਤਿੰਨ। ਗਤ–ਨਕਟਾ। ਮਾਤ੍ਰਾ–੮।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਰਹੱਸ ਕੁੜੇ' ਪਰ ਹੈ।

X
ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

੧ ੨ ੩ ੦ ੧ ੨ ੩ ੦ ੧ ੨ ੩ ੦ ੧ ੨ ੩ ੦
੧ X X X
ਸਾ੨ ਧਾਸਾ ਸਾ੨ ਰੇਗਾਮਾ ਗਾਰੇ ਰੇਗਾ ਮਾਧਾਪਾ ਗਾਮਾਗਾ ਰੇ ਸਾ੩
ਕੁਈ ਸਾਨੂੰ ਪਵੇ ਰਹੱਸ ਕੁੜੇ ਕੋਈ ਸਾਨੂੰ ਪਵੇ ਰ ਹੱਸ ਕੁੜੇ

ਅੰਤਰਾ–

੧ ੨ ੩ ੦ ੧ ੨ ੩ ੦
੩ X
ਸਾ੪ ਨੀਧਾ੨ ਪਾਧਾ ਪਾਮਾਗਾ
ਆ ਪੁਛਦੇ ਲੋਕ ਦਿ......ਵਾ..........ਨੀ ਨੂੰ

੧ ੨ ੩ ੦ ੧ ੨ ੩ ੦
X X
ਰੇਗਾ ਮਾਧਾਪਾ ਗਾਮਾਗਾ ਰੇਸਾ੩
ਮੈਂ ਦੁਨੀਆਂ ਰਾਹ ਭੁਲਾਨੀ ਨੂੰ।

'ਨਿਤ ਅਪਨੇ ਵਿਚ ਮਸਤਾਨੀ ਨੂੰ, ਉਹ ਕਲਗੀਆਂ ਵਾਲਾ ਦੱਸ ਕੁੜੇ'–
(ਅਸਥਾਈ ਪਰ ਵਜਾਓ।)

ਅੱਗੋਂ ਸਾਰਾ ਗੀਤ ਅੰਤਰਾ ਅਸਥਾਈ ਪਰ ਮਿਲਾਕੇ ਵਜਾਓ।

ਗੀਤ ੮੧–

# 'ਮੈਂ ਤੇਰਾ'–'ਤੂੰ ਮੇਰਾ'।

ਹੇ ਸੁਹਣੇ ਸਤਿਗੁਰ ਨਾਨਕ! ਹੇ ਮਿੱਠੇ ਤੇ ਅਤਿ ਪਜਾਰੇ!
ਹੇ ਦਇਆ ਸਮੁੰਦ੍ਰ ਸ੍ਵਾਮੀ! ਹੇ ਦਾਸਾਂ ਦੇ ਰਖਵਾਰੇ!
ਤੂੰ ਦੁਖੀਆਂ ਦੇ ਦੁਖ ਦੇਖੇ, ਦੁਖ ਦੇਖੇ ਕੋਮਲ ਹੋਯਾ,
ਛਡ ਦੇਸ਼ ਵਲਾਇਤ ਸੁਹਣੀ, ਤੂੰ ਆਇਆ ਦੁਖੀਆਂ ਦ੍ਵਾਰੇ।
ਤੂੰ ਉਚਾ ਹੈਂ ਅਤਿ ਭਾਰਾ, ਪਰ ਆਪ ਹਿਠਾਹਾਂ ਆਇਆ,
ਵਿਚ ਨੀਵਿਆਂ ਲੋਕਾਂ ਆਇਆ, ਧਰ ਵੇਸ ਮਨੁੱਖੀ ਸਾਰੇ।
ਨਹੀਂ ਅਸੀਂ ਪਹੁੰਚ ਸਾਂ ਸਕਦੇ ਵਿਚ ਪੀੜਾਂ ਦੇ ਸਾਂ ਨੱਪੇ,
ਤੂੰ ਆਪ ਆਨ ਕੇ ਪਹੁੰਚਾ, ਆ ਦੁਖੀਆਂ ਦੇ ਦੁਖ ਟਾਰੇ।
ਨਹੀਂ ਰਾਜ ਸਮਾਜੀਂ ਆਇਆ, ਵਿਚ ਲੋਕ ਗਰੀਬਾਂ ਆਯਾ,
ਸਹੇ ਮਿਹਣੇ ਨਾਲ ਉਲਾਂਭੇ, ਕੁੱਝ ਧੰਧੇ ਨਾਲ ਕਰਾਰੇ।
ਪਿਉ ਸਮਝੇ ਪੁੱਤਰ ਮੇਰਾ ਉਹ ਦੇਵੇ ਹੱਥ ਰੁਪੱਯੇ,
ਕਹਿ 'ਵਣਜ ਕਰੋ ਮਿਰੇ ਬੇਟਾ!' ਮਾਂ ਆਖੇ 'ਕਾਜ ਸੁਆਰੇ'।
ਪਰ ਦੇਖੋ ਸੁਹਣਾ ਸਤਿਗੁਰੁ ਨਹੀਂ ਅਪਨਾ ਆਪ ਲਖਾਵੇ,
ਲੈ ਤਕੜੀ ਤੋਲੇ ਸੌਦਾ ਸੁਲਤਾਨ ਪੁਰੇ ਵਿਚਕਾਰੇ।
ਇਉਂ ਰਹਿੰਦਾ ਚੁੱਪ ਚੁਪਾਤਾ, ਦੁਖ ਚਾਰ ਚੁਫੇਰੇ ਦੇਖੇ,
ਹੋ ਮਾਨੁਖ ਝੱਲੇ ਚੱਖੇ ਸਭਿ ਸ੍ਵਾਦ ਕੁੜੱਤੇ ਖਾਰੇ।
ਫਿਰ ਵਾਹ ਵਾਹ ਪਜਾਰੇ ਮੇਰੇ, ਤੂੰ ਦੇਸ਼ ਦੇਸ਼ ਨੂੰ ਟੁਰਿਆ,
ਸਭ ਦੰਭ ਕਪਟ ਫਿਰ ਦੇਖੇ ਜੋ ਦੇਖੇ ਆਪ ਨਿਵਾਰੇ।
ਜਰਵਾਣੇ ਜ਼ੁਲਮ ਕਮਾਂਦੇ ਤੂੰ ਸਤਿਗੁਰ ਸੱਭ ਤਕਾਏ,
ਲਾਹ ਅੱਖਾਂ ਅੱਗੋਂ ਪਰਦੇ ਉਹ ਬੰਦੇ ਨੈਣ ਉਘਾੜੇ।
ਕਿਤੇ ਰਾਖਸ਼ ਕੌਡੇ ਵਰਗੇ ਕਿਤੇ ਸੱਜਣ ਠੱਗ ਕਸਾਈ,
ਕਿਤੇ ਜਾਦੂਗਰ ਤੇ ਦੰਭੀ, ਕਿਤੇ ਰਾਹ ਖੁਹ ਪਾਪੀ ਤਾਰੇ।
ਵਿਚ ਸੱਚ ਖੰਡ ਸੈਂ ਬੈਠਾ, ਰਚ ਮੌਜ ਅਨੰਦੀ ਤੂੰ ਤਾਂ,
ਇਕ ਤਰਸ ਖਿੱਚ ਤੁਧ ਲਜਾਯਾ ਵਿਚ ਦੁਖੀ ਦੋਖੀਆਂ ਭਾਰੇ।

ਕੁਈ ਗਿਆ ਨ ਤੈਨੂੰ ਸੱਦਣ ਨਾਂ ਨਿਉਤਾ ਘੱਲ ਅਣਵਾਯਾ,
ਤੂੰ ਤਰਸ ਆਪਹੀ ਖਾਧਾ ਆ ਮੁਰਦੇ ਚੱਕ ਜਿਵਾਰੇ।
ਅਸੀਂ ਮੁਰਦੇ ਮਰ ਸਾਂ ਚੁੱਕੇ ਤੂੰ ਰੁਮਕਾ ਜਿੰਦੜੀ ਪਾਯਾ,
ਰੂਹ ਪਜਾਰ ਅਸਾਂ ਵਿਚ ਫੂਕੀ ਭਾਵ ਕੱਢੇ ਦੁੱਪਰਿਆਰੇ।
ਤੂੰ ਪਹਿਲੇ ਪਜਾਰ ਸਿ ਕੀਤਾ, ਫਿਰ ਪਜਾਰ ਅਸਾਂ ਵਿਚ ਆਯਾ,
ਤਦ ਅਸੀਂ ਪਜਾਰ ਵਿਚ ਜਾਗੇ. ਹੇ ਸੁਹਣੇ ਤੇ ਅਤਿ ਪਜਾਰੇ!
ਇਹ ਪਜਾਰ ਜਿਨ੍ਹਾਂ ਨੇ ਲੀਤਾ ਬੰਦ ਨੈਣ ਉਨ੍ਹਾਂ ਦੇ ਖੁੱਲ੍ਹੇ;
ਜਦ ਖੁਲ੍ਹੇ ਤੈਨੂੰ ਡਿੱਠਾ ਤੇਰਾ ਅਸਲੀ ਰੂਪ ਨਿਹਾਰੇ।
ਓਹ ਖੀਵੇ ਤੇ ਹੇ ਰਸੀਏ ਤੈਂ ਨਾਲ ਪ੍ਰੇਮ ਪਏ ਕਰਦੇ,
ਵਿਚ ਲੋਕਾਂ ਪ੍ਰੇਮ ਵਸਾਂਦੇ, ਹਨ ਪਹੁੰਚੇ ਤੇਰੇ ਦੁਆਰੇ।
ਹੇ ਉੱਚੇ ਸਤਿਗੁਰ ਨਾਨਕ! ਹੇ ਨੀਵਿਆਂ ਪਜਾਰਨ ਵਾਲੇ!
ਕਰ ਮੇਹਰ ਓਕਰਾਂ ਸੁਆਮੀ! ਜਗ ਆ ਜਿਉਂ ਲੋਕੀਂ ਤਾਰੇ।
ਮੈਂ ਨੀਵਾਂ ਹਾਂ ਤੇ ਹੀਣਾ, ਮੈਂ ਗੁਣ ਮਾਣਾਂ ਤੋਂ ਖਾਲੀ,
ਏ ਹੀਰੇ ਵਰਗੇ ਸੁਹਣੇ ਮੈਂ ਜਨਮ ਕਈ ਹਨ ਹਾਰੇ।
ਜਿਉਂ ਤੁਸੀਂ ਤਦੋਂ ਸਓ ਆਏ ਆ ਆਪੇ ਖਲਕ ਬਚਾਈ,
ਤਿਉਂ ਆਪੇ ਬਿਰਦ ਸੰਭਾਲੋ, ਲਓ ਮੈਨੂੰ ਲਾ ਚਰਣਾਰੇ।
ਇਕ ਰਿਸ਼ਮ ਪਜਾਰ ਦੀ ਪਜਾਰੇ! ਇਕ ਭੋਰਾ ਪ੍ਰੇਮ ਪੀਆ ਦਾ,
ਇਕ ਕਿਣਕਾ ਇਸ਼ਕ ਸੁਵਾਲਾ ਲਿਵ ਭਰਿਆ ਨਾਲ ਹੁਲਾਰੇ
ਮੈਂ ਅੰਦਰ ਆਪ ਰਖਾਵੋ ਤੇ ਜਾਗ ਪਿਆਰੀ ਖੋਲੋ,
ਫਿਰ ਦਿੱਸੋ ਹਰਦਮ ਮੈਨੂੰ ਲਗ ਸਭ ਤੋਂ ਚੰਗੇ ਪਜਾਰੇ।
ਹਾਂ, ਸੁਹਣਾ ਮਿੱਠਾ ਪਜਾਰਾ ਇਕ ਠੰਢਾਂ ਰਸ ਦਾ ਭਰਿਆ,
ਕੁਈ ਮੈਨੂੰ ਹੋਰ ਨ ਲੱਗੇ ਬਿਨ ਤੇਰੇ, ਪ੍ਰਭੂ ਸੁਆਰੇ!
ਖਿਚ ਡੋਰ ਲਗੇ ਜੀ ਐਸੀ ਜੋ ਖਿੱਚੀ ਕਦੀ ਨ ਟੁੱਟੇ,
ਵਧ ਖਿੱਚੀ ਸਗੋਂ ਵਧੇ ਓ ਕਸ ਰੱਖੇ ਦਿਨ ਰੈਨਾਰੇ।
'ਮੈਂ ਤੇਰਾ' ਹਰਦਮ ਕੂਕਾਂ 'ਹਰ ਹਾਲ ਗੁਰੂ ਮੈਂ ਤੇਰਾ'।
'ਮੈਂ ਤੇਰਾ' ਸਬਕ ਪਕਾਵਾਂ ਹੋਰ ਗੱਲਾਂ ਸੱਭ ਵਿਸਾਰੇ।
ਇਕ ਸਿੱਕ ਰਹੇ ਜੀ ਮੇਰੇ ਕਦ ਸਤਿਗੁਰ ਤੁੱਠੇ ਆਖੇ:–

'ਤੂੰ ਮੇਰਾ' ਸੁਣਨਾਂ ਲੋਚਾਂ 'ਤੂੰ ਮੇਰਾ' ਕਦੋਂ ਪੁਕਾਰੇਂ।
ਰਹਿ ਜਨਮ ਕਈ ਚਾ ਬੀਤਣ 'ਮੈਂ ਤੇਰਾ' ਮੈਂ ਨਾਂ ਭੁੱਲਾਂ,
ਤੂੰ ਜਦੋਂ ਰਹੇਂ ਚਾ ਆਖੀਂ, 'ਤੂੰ ਮੇਰਾ' ਮੇਰੇ ਪਜਾਰੇ!
ਹਾਂ ਇਕ ਦਿਨ ਐਸਾ ਆਊ ਜਦ ਸਤਿਗੁਰ ਨਾਨਕ ਪਜਾਰਾ!
ਬਿਨ ਗੁਣ ਜੋ ਹੈ ਅਪਨਾਵੇ 'ਤੂੰ ਮੇਰਾ' ਆਖ ਪੁਕਾਰੇ।
ਫਿਰ ਲੋੜ ਨ ਬਾਕੀ ਕੋਈ, ਜੀ ਇੱਛਜੜਾ ਫਲ ਪਾਇਆ,
ਵਿਚ ਚਰਨਾਂ ਮਿਲੀ ਸਮਾਈ, ਸੁਖ ਪਾਏ ਅਗਮ ਅਪਾਰੇ।



ਇਹ ਗੀਤ ਪਿੱਛੇ ਆ ਚੁਕੇ ਗੀਤ ਨੰ: ੬੭ ਦੇ ਵਜਾਉਣ ਵਾਲੇ ਚਿੱਤ੍ਰ ਪਰ ਵਜਾਓ।

ਗੀਤ ੯੨–

## ਗੁਰੂ ਦੀ ਟੇਕ।

ਜਦ ਮੈਨੂੰ ਪਾਪ ਦਬਾਂਦੇ ਹਨ, ਚੌਫੇਰ ਹਨੇਰ ਮਚਾਂਦੇ ਹਨ,
ਤਦ ਨੈਨ ਮਿਰੇ ਉਠ ਜਾਂਦੇ ਹਨ, ਟਕ ਤੇਰੇ ਵੱਲ ਜਮਾਂਦੇ ਹਨ।
ਦਰ ਤੇਰਾ ਪਏ ਤਕਾਂਦੇ ਹਨ, ਅਰ ਤਕਦੇ ਨਹੀਂ ਥਕਾਂਦੇ ਹਨ,
ਤਦ ਨੀਰ ਭਰੇ ਭਰ ਲਜਾਂਦੇ ਹਨ, ਇਹ ਬਿਨਤੀ ਤਦੋਂ ਅਲਾਂਦੇ ਹਨ:-
'ਤੂੰ ਮੇਰੀ ਟੇਕ ਗੁਸਾਈਂ ਹੈਂ, ਮੈਂ ਤੇਰੀ ਸ਼ਰਨ ਤਕਾਈ ਹੈ,
'ਏ ਦੂਤੀ ਬੜੇ ਕਸਾਈ ਹੈਂ ਨਹੀਂ ਰਖ ਸਕਦਾ ਪਿਉ ਮਾਈ ਹੈ,
'ਨਹੀਂ ਸਕੇ ਬਚਾ ਮਿਤ ਭਾਈ ਹੈ ਤੂੰ ਸਭ ਪਰ ਭਾਰੂ ਸਾਈਂ ਹੈਂ,
'ਮੈਂ ਤੇਰੀ ਭਰੀ ਦੁਹਾਈ ਹੈ ਗੁਰ ਨਾਨਕ ਸਦਾ ਸਹਾਈ ਹੈ'।
ਜਦ ਤੇਰਾ ਰੂਪ ਤਕਾਈਦਾ ਤਦ ਆਸ ਆਸਰਾ ਪਾਈਦਾ।
ਇਉਂ ਪਾਪਾਂ ਤਈਂ ਭਜਾਈਦਾ, ਹੋ ਸੁਖੀਏ ਸ਼ਰਨ ਸਮਾਈਦਾ।'



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਜ਼ਿਲਾ। ਤਾਲ–ਤਿੰਨ। ਗਤ–ਕਵਾਲੀ। ਮਾਤ੍ਰਾ–੮।

ਲੈ–ਵਿਚਲੇ ਮੇਲ ਦੀ। 'ਆ' ਦਾ ਘਰ–'ਮਚਾਂਦੇ ਹਨ' ਪਰ ਹੈ।

X X X

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

(ਇਸ ਧਾਰਨਾ ਦਾ ਸੁਰ ਖਾਸ ਰਖਿਆ ਹੈ ਜਿਵੇਂ ਰਾਗ ਠੀਕ ਰਹੇ, ਪਰ ਨੀਵਾਂ ਸੁਰ ਹੋ ਗਿਆ ਹੈ। ਆਪ 'ਮਾ' ਸੁਰ ਛੋਟੇ ਨੂੰ 'ਸਾ' ਬਨਾਕੇ ਉੱਚਾ ਕਰ ਵੇਖੋ)।

ਅਸਥਾਈ–

| ੩ ੦ | ੧ ੨ ੩ ੦ | ੧ ੨ | ੩ ੦ ੧ | ੨ ੩ ੦ ੧ ੨ |
|---|---|---|---|---|
| | ੧X ੧ | | X X | X |
| ਸਾ'੨ | ਨੀਧਾਸਾ'੨ | ਰੇਪਾ | ਮਾ'ਗਾ'ਰੇਸਾ | ਸਾ'ਗਾ'੩ਰੇਸਾ |
| ਜਦ | ਮੈਨੂੰ ਪਾਪ ਦਬਾਂ······ | ਦੇ ਹਨ | ਚੌਫੇਰ | ਹਨੇਰ ਮਚਾਂਦੇ ਹਨ |

'ਤਕ ਨੈਨ ਮੇਰੇ ਉਠ ਜਾਂਦੇ ਹਨ, ਟਕ ਅਪਨੀ ਬੰਨ੍ਹ ਜਮਾਂਦੇ ਹਨ'–

(ਅਸਥਾਈ ਪਰ ਵਜਾਓ)

ਅੰਤਰਾ–

| ੩ | ੦ ੧ | ੨ ੩ ੦ ੧ | ੨ | ੩ ੦ ੧ | ੨ ੩ ੦ | ੧ ੨ |
|---|---|---|---|---|---|---|
| | | | X | X | X | |
| ਪਾ'੨ | ਪਾ'੨ | ਪਾ'੪ | ਮਾ | ਗਾ'ਰੇਸਾ | ਗਾ'੩ | ਰੇਸਾ |
| ਸ੍ਰੀ | ਸਤਿਗੁਰ | ਰੂਪ ਤਕਾਂਦੇ | ਹਨ | ਅਰ ਤਕਦੇ | ਨਹੀਂ ਲਜਾਂ··· | ਦੇ ਹਨ |

'ਤਦ ਨੀਰ ਭਰੇ ਭਰ ਲਜਾਂਦੇ ਹਨ, ਇਹ ਬਿਨਤੀ ਤਦੇ ਅਲਾਂਦੇ ਹਨ'–

(ਅਸਥਾਈ ਪਰ ਵਜਾਓ)

ਅੱਗੋਂ ਸਾਰਾ ਗੀਤ ਅੰਤਰਾ ਅਸਥਾਈ ਪਰ ਮਿਲਾਕੇ ਵਜਾਓ।

## ਗੀਤ ੯੩– 'ਜਗਤ ਜਗਵੇਦੀ' ਪਰ ਮਾਤਾ ਚੋਣੀ (ਸੁਲੱਖਣੀ) ਜੀ ਦੀ ਭੇਟ।

'ਕੁਛ ਕਰ ਭੇਟ ਜਗਤ ਦੀ ਤੂੰ ਬੀ ਜਾਂਦਾ ਜਗਤ ਜਲੰਦਾ',
ਸੁਹਣਾ ਵਾਕ ਨਣਦ ਦੇ ਮੂੰਹੋਂ ਕੰਨੀਂ ਮੇਰੀ ਪੈਂਦਾ,
ਮੈਂ ਕੀ ਭੇਟ ਨਿਮਾਣੀ ਦੇਵਾਂ ਹੋਵੇ ਤਾਂ ਕੁਛ ਦੇਵਾਂ ?
ਪਿਰ ਪਰਦੇਸ਼, ਸਦਾ ਦੇ ਰਮਤੇ, ਮੈਂ ਲੇਵਾਂ ਕੇ ਦੇਵਾਂ ?
ਕਈ ਕਈ ਬਰਸ ਦਰਸ ਨਹੀਂ ਹੁੰਦੇ ਘਰ ਨਹੀਂ ਫੇਰੇ ਪਾਏ,
ਖੱਟਣ ਵਾਲੇ ਰਹਿਣ ਬਦੇਸ਼ੀਂ ਧਨ ਕਿੱਥੋਂ ਮੈਂ ਆਏ,
ਬਾਲ ਅਵਾਣੇ ਖੱਟ ਨ ਜਾਣਨ ਮੈਂ ਦਿੱਤਾ ਟੁਕ ਖਾਂਦੇ,
ਤੱਕਣ ਹਥ ਮੇਰੇ ਵਲ ਸੁਹਣੇ ਦੰਮ ਕਿਤੋਂ ਨਹੀਂ ਆਂਦੇ,
ਬਾਬਲ ਮੇਰਾ ਲਖੀਅਰ ਨਾਂਹੀ ਲਖਦਾਤਾ ਮੈਂ ਹੋਕੇ
ਕੀਕੂੰ ਦੁੱਖ ਜਗਤ ਦੇ ਕੱਟਾਂ ਦਾਨ ਅਮਿੱਤੇ ਦੇਕੇ,
ਪੰਡਤ ਨਹੀਂ ਪੜ੍ਹੀ ਮੈਂ ਸ਼ਾਸਤ੍ਰ ਵਿੱਦਯਾ ਦਾਨ ਕਰਾਵਾਂ,
ਮੂਰਖ ਨੂੰ ਮੈਂ ਚਾਨਣ ਦੇਕੇ ਸੋਝੀ ਦੀਪ ਜਗਾਵਾਂ।
ਜੋਗੀ ਨਹੀਂ ਸਿੱਧੀਆਂ ਜਾਣਾਂ ਦੁਖ ਦੁਨੀਆਂ ਦੇ ਕੱਟਾਂ,
ਦੂਰ ਦਲਿੱਦਰ ਕਰਾਂ ਜਗਤ ਦੇ ਅਹੁਰਾਂ ਲਾਹ ਲਾਹ ਸੁਟਾਂ।
ਵੈਦ ਨਹੀਂ ਵੈਦਗੀ ਜਾਣਾਂ, ਦਰਦ ਰਵਾਣਿਆਂ ਤਾਈਂ,
ਦਾਰੂ ਦਿਆਂ, ਨਿਰੋਏ ਕਰਕੇ ਦੁਨੀਆਂ ਪੀੜ ਮਿਟਾਈਂ।
ਮੈਂ ਸੰਗੀਤ ਨ ਰੱਬੀ ਜਾਣਾਂ, ਧੁਰ ਦੀ ਬਾਣੀ ਗਾਵਾਂ,
ਮੁਏ ਜਗਤ ਦੇ ਕੰਨੀਂ ਫੂਕਾਂ, ਕਰ ਸੁਰਜੀਤ ਜਗਾਵਾਂ।
ਹੁੰਦਾ ਕੁਈ ਵੰਡਾਵੇ ਸਹੀਓ ! ਅਣਹੁੰਦੇ ਚੋਂ ਦੱਸੋ,
ਜਗ ਨੂੰ ਕੀ ਮੈਂ ਵੰਡ ਦਿਵਾਵਾਂ ? ਮੁਸ਼ਕਲ ਪਈ ਅਵੱਸੋ।
ਜੇ ਮੈਂ ਆਖਾਂ ਵੱਟ ਕਸੀਸਾਂ ਸੁਣ ਤੂੰ ਜਗਤ ਜਲੰਦੇ !
ਦਾਨ ਕਰਾਂ ਮੈਂ ਤੇਰੇ ਸੁਖ ਨੂੰ ਸਿਰ ਦੇ ਤਾਜ ਸੁਹੰਦੇ।
ਉਹ ਦਾਤਾ, ਉਹ ਧੁਰ ਦਾ ਦਾਤਾ, ਅਰਸ਼ੀ ਤਾਣਾਂ ਵਾਲਾ,
ਗੁਪਤ ਪ੍ਰਗਟ ਤੇ ਹੁਕਮ ਓਸਦਾ ਮੁਏ ਜਿਵਾਵਣ ਵਾਲਾ,
ਉਹ ਮੈਂ ਦਾਨ ਦਿਆਂ ਜਗ ਤੈਨੂੰ, ਤੈਨੂੰ ਉਹ ਸੁਖ ਦੇਵੇ
ਤੇਰੇ ਲਈ ਦਿਨੇ ਤੇ ਰਾਤੀਂ ਦੁਖ ਸਾਰੇ ਸਿਰ ਲੇਵੇ,
ਤੇਰਾ ਹੋ ! ਮੇਰਾ ਨਾਂ ਹੋਵੇ, ਸਾਰਾ ਤੇਰਾ ਹੋਵੇ,
ਮੈਂ ਨਿਜ ਮਾਨ ਤਿ ਦਾਵਾ ਛੱਡਾਂ, 'ਪਕੜ' ਮੈਂ ਮਨ ਛਡ ਦੇਵੇ।
ਭਾਵੇਂ ਓ ਘਰ ਹਨ ਨਹੀਂ ਵੜਦੇ ਇਕ ਇਕ ਕਰਨ ਉਦਾਸੀ,

ਬਾਰਾਂ ਬਾਰਾਂ ਵਰਹੇ ਨ ਪਰਤਨ, ਸੁਨਿਹਾਂ ਸਾਰ ਨ ਆਸੀ,
ਸਾਧੂ ਹੁਏ ਗ੍ਰਹਸਤ ਤੋਂ ਛੁੱਟੇ, ਤੋੜੇ ਸੱਭ ਤਗਾਦੇ,
ਮਮਤਾ ਮੋਹ ਮੁਕਾਏ ਸਾਰੇ, ਬੰਧਨ ਸੱਭ ਛੁਟਾ ਦੇ।
ਪਰ ਕਮਲੀ ਮੈਂ ਸਹੀਓ ਸਾਰੀ, ਮੇਰੀ 'ਪਕੜ' ਨ ਛੁਟਦੀ,
ਮੋਹ, ਮਮਤਾ ਤੇ ਮਾਯਾ ਮੇਰੀ 'ਉਹ ਮੇਰੇ' ਨਹੀਂ ਟੁਟਦੀ।
'ਓਹ ਮੇਰੇ' ਮੈਂ ਏਸ ਆਸਰੇ ਜੀਵਾਂ ਆਸ ਬਨ੍ਹਾਈ,
'ਓਹ ਦੁਨੀਆਂ ਦੇ ਮੇਰੇ ਨਾਹੀਂ' ਸਕਾਂ ਨ ਸੋਚ ਫੁਰਾਈ।
ਜੋਗੀ ਕਈ ਫਕੀਰ ਸਿਆਣੇ, ਸਾਧ ਕਈ ਹਨ ਆਏ,
ਅਰਸ਼ੀ ਜੋਤ ਓਸ ਵਰੁਸਾਏ ਫੇਰੇ ਏਥੇ ਪਾਏ।
ਆਖਣ 'ਰੱਬ ਕੰਤ ਹੈ ਤੇਰਾ, ਉਹ ਦੁਨੀਆਂ ਲਈ ਆਯਾ,
'ਤੂੰ ਦੇ ਤੋੜ ਆਪਣਾ ਦਾਵਾ, ਆਪਾ ਦਿਈਂ ਚੁਕਾਯਾ।'
ਹਾਇ! ਨਿਖੁੱਟੀ ਦੀ ਮਤ ਮੋਟੀ, ਮੇਰੀ ਸਮਝ ਨ ਆਵੇ,
ਮੇਰੀ ਪਯਾਰ-ਡੋਰ ਨੂੰ ਕੋਈ ਸਿੱਖਯਾ ਨਹੀਂ ਤੁੜਾਵੇ।
ਮੈਂ ਦਿਨ ਰਾਤ ਫਸੀ ਮੋਹ ਉਸਦੇ ਕਿਵੇਂ ਨ ਸਕਾਂ ਭੁਲਾਈ,
'ਓਹ ਮੇਰੇ' ਇਕ ਪਕੜ ਕਹਿਰਦੀ, ਕਿਵੇਂ ਨ ਸਕਾਂ ਘਟਾਈ।
ਇਸ ਖਿਚ ਬੱਧੀ ਖਿੱਚੀ ਜਾਵਾਂ, ਖਿੱਚੀ ਸਦਾ ਰਹਾਵਾਂ:
'ਮੋਹ' 'ਪਕੜ' ਕੁਛ ਆਖੋ ਇਸਨੂੰ, ਚੱਕਰ ਏਸ ਰਹਾਵਾਂ।
ਇਸ ਪਿਯ-ਮੋਹ ਧੜਕਦੀ ਛਾਤੀ: ਕਸਕ ਕਸਕਦੀ ਅੰਦ੍ਰੋ।
ਲਹਿਰੇ ਰਹਿਨ ਕਾਲਜੇ ਉਠਦੇ ਬ੍ਰੱਰਾਟਾਂ ਹਿਯ ਮੰਦ੍ਰੋ।
ਏਸ ਮਰਮ ਦੀ ਪੀੜ ਕਦੇ ਮੈਂ ਆਪੇ ਤੋਂ ਹੋ ਗੁਜ਼ਰਾਂ,
ਅੰਝੂ ਇਕ ਕਿਰੇ ਆ ਅੱਖੋਂ ਖਿੱਚ ਜਾਂਦੀਆਂ ਨਜ਼ਰਾਂ:
ਆਪਾ ਸਭ ਮੇਰਾ ਜਯੋਂ ਪੰਘਰ, ਘੁਲ ਮਿਲ ਘੁਲ ਮਿਲ ਜਾਂਦਾ,
ਕਿਸਵਿਚ?ਮੈਂ ਜਾਣਾ ਕੁਝਨਾਹੀਂ ਫਿਰ ਅੱਥਰੂ ਇਕ ਆਂਦਾ।
ਕੁਝ ਹੋਵੇ ਕੁਝ ਰਹੇ ਕਾਲਜੇ, ਕੁਝ ਰਹਿੰਦਾ ਕੇ ਨਾਹੀਂ,
ਸਾਰੀ ਮੈਂ ਇਕ ਕਾਂਬਾ ਹੋਕੇ, ਥਰਰਾਵਾਂ ਗੁੰਮ ਜਾਹੀਂ,
ਇਸ ਵੇਲੇਇਕ 'ਅਥਰੂ' ਸਹੀਓ! ਇਹ ਇਕ ਬੂੰਦ ਸੁ ਪਾਣੀ,
ਇਹ ਤੁਪਕਾ ਇਕ ਖਾਰੇ ਜਲ ਦਾ ਝਰਦਾ ਅੱਖਾਂ ਥਾਣੀਂ,
ਹੈ: ਹੇ ਜਗਤ! ਤੁਧੇ ਦੀ ਭੇਟਾ, ਇਹ ਤੁਪਕਾ ਇਕ ਪਾਣੀ,
ਜਗ-ਜਗਵੇਦੀ ਦੇ ਏ ਉੱਤੇ ਮੇਰੀ ਭੇਟ ਨਿਮਾਣੀ।

---

ਇਸ ਗੀਤ ਨੂੰ ਪਿੱਛੇ ਆ ਚੁਕੇ ਗੀਤ ਨੰ: ੨੮, ੨੯, ੩੯ ਵਿਚੋਂ ਕਿਸੇ ਇਕ ਦੇ ਵਜਾਉਣ ਵਾਲੇ ਚਿੱਤ੍ਰ ਪਰ (ਜਿਸ ਰਾਗ ਵਿਚ ਚਾਹੋ) ਵਜਾ ਸਕਦੇ ਹੋ।

## ਗੀਤ ੯੪–ਗੁਰੂ ਜਯੋਤਿ-ਕਲਗੀਧਰ ਮਹਾਰਾਜ-ਕਿੱਥੇ ਗਏ ?

ਸੂਚਨਾ–'ਗੁਰ ਨਾਨਕ ਦੇਵ ਗੋਵਿੰਦ ਰੂਪ' ਤੇ 'ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ' ਦੇ ਗੁਰਵਾਕ ਤੇ ਸਿੱਖ ਵਾਕ ਅਨੁਸਾਰ ਸਤਿਗੁਰ ਜੀ ਦਾ ਅਵਤਾਰ ਲੈਣਾ ਤੇ ਜੋਤੀ ਜੋਤ ਰਲਣਾਂ ਇੱਕੋ ਕ੍ਰਿਸ਼ਮੇ ਹਨ, ਇਲਾਹੀ ਪ੍ਰੇਮ ਦੇ। ਜਿਵੇਂ 'ਅਵਤਾਰ' ਤੇ ਅਸੀਂ 'ਖੁਸ਼ੀ' ਕਰਦੇ ਹਾਂ, ਤਿਵੇਂ 'ਜਯੋਤੀ ਜੋਤਿ' ਵੀ ਉਸੇ ਤਰ੍ਹਾਂ ਦੇ ਖੁਸ਼ੇ ਦੇਣ ਹਾਰ ਇਕ ਕੌਤਕ ਸਮਝਣਾ ਚਾਹੀਏ*। ਇਸ ਅਸੂਲ ਮੂਜਬ ਸਾਹਿਬਾਂ ਦੇ ਜਯੋਤੀ ਜਯੋਤ ਸਮੇਂ ਦਾ ਇਸ ਦੀਸਣਹਾਰ ਚੁੰਧਿਆਉਣ ਵਾਲੇ ਪਰਦੇ ਦੇ ਉਹਲੇ ਜੋ ਕੌਤਕ ਵਰਤਿਆ ਉਸਨੂੰ ਮਾਨੁੱਖੀ ਬੋਲੀ ਤੇ ਕਾਵ੍ਯ ਰਸ ਵਿਚ ਅੰਕਿਤ ਕਰਨ ਦੀ ਇਕ ਮੂਰਤੀ ਇਹ ਹੈ:–

'ਜਗਤ-ਯਾਤਰਾ' ਕਲਗੀਧਰ ਦੀ ਜਦ ਮੁੱਕੀ ਸੀ ਪ੍ਯਾਰੀ,
ਤੱਤਾਂ ਤੋਂ ਕੁਦਰਤ ਪੁਛ ਕੀਤੀ†:–'ਹੈ ਵਜੂਦ ਇਹ ਭਾਰੀ,
'ਕੌਣ ਤੁਸਾਂ 'ਚੋਂ ਕਰੇ ਸੰਭਾਲਣ? ਪੈਗੰਬਰ ਤੇ ਜੋਧਾ,
'ਕਵੀ ਸ਼ਿਰੋਮਣਿ, ਰਸਿਕ ਰਸਾਂ ਦਾ, ਗੁਣ ਸਪੰਨ, ਉਪਕਾਰੀ।'

ਧਰਤੀ ਨੇ ਕੰਨ ਹਥ ਧਰ ਦਿੱਤੇ:–'ਮੈਂ ਭਾਰੀ ਤੇ ਮੈਲੀ
'ਏ 'ਨਾਪਾ ਵਲਿਵਲਿਆਂ ਵਾਲਾ' ਮੈਂ ਨਾ ਸਕਾਂ ਸੰਭਾਰੀ।'

ਅੱਗ ਕਹੇ:–'ਮੈਂ ਧੂਏਂ ਵਾਲੀ, ਤੱਤੀ ਸਾੜਨ ਹਾਰੀ।
'ਝਰਨਾਟਾਂ ਦੇ ਜਯੋਤਿ ਮੰਡਲ ਨੂੰ ਛੁਹ ਨਾਂ ਸਕਾਂ ਨਕਾਰੀ।'

ਨੀਰ ਕਹੇ:–'ਮੈਂ ਠੰਢਾ ਤੱਤਾ, ਛਿਨ ਸੁਥਰਾ, ਛਿਨ ਭਰਿਆ‡,
'ਨੂਰ ਇਲਾਹੀ ਦਾ ਏ ਬੁੱਕਾ ਮੈਂ ਸਾਂਭਣ ਤੋਂ ਆਰੀ।'
ਪੌਣ ਕਹੇ:–'ਮੈਂ ਖੇਡਾਂ ਘੱਟੇ, ਟਿਕਣ ਨ ਕਿਧਰੇ ਵਾਲੀ,
'ਰਸ ਕਿਰਨਾਂ ਦਾ ਏਹ ਅਲਾਂਬਾ ਕਿੱਥੇ ਧਰਾਂ ਲੁਕਾ ਰੀ ?'
ਕਹੇ ਅਕਾਸ਼:–'ਸ਼ੂਨ ਮੈਂ ਸਾਰਾ ਇਹ ਹੈ ਹੋਂਦ ਇਲਾਹੀ,
'ਰੂਪ, ਅਰੂਪ; ਰਸਾਲ, ਵਿਰਾਗੀ; ਮੈਂ ਨਾਂ ਸਕਾਂ ਸਮਾ ਰੀ।'
ਤਦੋਂ ਬ੍ਰਹਮ ਤੋਂ ਨਾਦ ਉਤਰਿਆ, ਉਸਨੇ ਸਿਰ ਤੇ ਚਾਇਆ:–
'ਬ੍ਰਹਮ ਰੂਪ ਹੈ ਹਸਤੀ ਤੇਰੀ; ਚਲ ਅਪਨੇ ਘਰ, ਵਾਰੀ!'

ਇਹ ਗੀਤ ਪਿੱਛੇ ਆ ਚੁਕੇ ਗੀਤ ਨੰ: ੬੯ ਦੇ ਵਜਾਉਣ ਵਾਲੇ ਚਿੱਤ੍ਰ ਪਰ ਵਜਾਓ।

---

*ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥ ਤੁਸੀ ਵੀਚਾਰਿ ਦੇਖਹੁ ਪੂਤ ਭਾਈ ਹਰਿ ਸਤਿਗੁਰੂ ਪੈਨਾਵਏ॥ †ਕੁਦਰਤ ਨੇ ਤੱਤਾਂ ਤੋਂ ਪੁਛਿਆ। ‡ਮੈਲਾ।

## ਗੀਤ ੮੫– ਕਹੁ ਕਿਸ ਨੇ ਪਾਰ ਉਤਾਰਿਆ?

ਕੋਈ ਪੀਰ ਵਡਾ ਉਲੀਆਉ ਸੀ. ਕੋਈ ਰਿਖੀ ਮੁਨੀ ਉਮਰਾਉ ਸੀ:
ਅਵਤਾਰ ਵਡਾ ਦਰਿਯਾਉ ਸੀ; ਕੋਈ ਗਯਾਨੀ ਵਡਾ ਪ੍ਰਭਾਉ ਸੀ,
ਕਹੁ ਆਪਾ ਕਿਸਨੇ ਵਾਰਿਆ? ਹੋ ਸਦਕੇ ਸਣ ਪਰਵਾਰਿਆ?

ਕਹੁ ਕਿਸ ਨੇ ਖ਼ੁਸ਼ੀਆਂ ਛੱਡੀਆਂ; ਛਡ ਤਖਤ ਧਰੇ ਭੋਂ ਅਡੀਆਂ,
ਕੌਣ ਜਾਗੇ ਰਾਤਾਂ ਵਡੀਆਂ; ਪਰ-ਪਯਾਰ ਵਿੱਚ ਬਾਂਹ ਅਡੀਆਂ,
ਹਾਂ ਕੌਣ ਜਿਨ ਆਪਾ ਵਾਰਿਆ? ਤੇ ਵਾਰਿਆ ਸਣ ਪਰਵਾਰਿਆ?

ਉਹ ਕਉਣ ਜੁ ਪੁੱਤ ਕੁਹਾਂਵਦਾ, ਤੇ ਨੀਹਾਂ ਹੇਠ ਚਿਣਾਂਵਦਾ.
ਫਿਰ ਤਕਦਾ ਨਾਂ ਘਬਰਾਂਵਦਾ. ਦੇ ਬਲੀ ਨ ਜੁੱਸੇ ਮਾਂਵਦਾ?
ਦਸ ਕਿਸਨੇ ਆਪਾ ਵਾਰਿਆ? ਹੋ ਘੋਲੀ ਸਣ ਪਰਵਾਰਿਆ?

ਮਾਂ ਪੋਤੇ ਦੇ ਜੀ ਵਾਰਦੀ, ਦੁਖ ਬਿਰ੍ਹੋਂ ਦੇ ਨਾਰ ਸਹਾਰਦੀ.
ਪੁਤ ਚਾਰੇ ਭੇਟ ਚੜ੍ਹਾਂਵਦੀ, ਇਹ ਕ੍ਰਾਮਤ ਕਿਸ ਬਣ ਆਂਵਦੀ?
ਕਿਉਂ? ਕਿਸਨੇ ਆਪਾ ਵਾਰਿਆ? ਦੇ ਸਰਬੰਸ ਜਗ ਨਿਸਤਾਰਿਆ।

ਕੌਣ ਬੇਲੀ ਅਪਣੇ ਵਾਰਦਾ? ਜਗਵੇਦੀ ਪਯਾਰੇ ਚਾੜ੍ਹਦਾ.
ਦੁਖ ਹਰਦਾ ਇਉਂ ਸੰਸਾਰ ਦਾ, ਫਿਰ ਸ਼ੇਰ ਵਾਂਗ ਲਲਕਾਰ ਦਾ?
ਕਿਉਂ? ਕਿਸ ਨੇ ਆਪਾ ਵਾਰਿਆ? ਦੇ ਸਭ ਕਿਛ ਸਾਨੂੰ ਤਾਰਿਆ।

ਇਕ ਸਾਧੂ ਕਹਿਣ ਫਕੀਰ ਹੋ, ਨਾ ਰਾਜਾ ਨਾ ਜਾਗੀਰ ਹੋ.
ਨਾਂ ਮਨਸਬਦਾਰ ਅਮੀਰ ਹੋ. ਨਹੀਂ ਦੇਸ਼ ਵਲੈਤ ਵਜ਼ੀਰ ਹੋ.
ਉਨ ਕਹਿੰਦੇ ਆਪਾ ਵਾਰਿਆ? ਤੇ ਵਾਰਿਆ ਸਣ ਪਰਵਾਰਿਆ

ਉਹ ਦੁਖੀਆਂ ਦਾ ਇਕ ਯਾਰ ਸੀ, ਤੇ ਨੀਚਾਂ ਦਾ ਉਸ ਪਯਾਰ ਸੀ.
ਉਹ ਦਾਸ ਨਿਵਾਜਣ ਹਾਰ ਸੀ. ਜਗ ਸਾਧ ਬਚਾਵਣ ਹਾਰ ਸੀ.
ਇਸ ਲਈ ਉਸ ਆਪਾ ਵਾਰਿਆ? ਦੇ ਸਰਬੰਸ ਸਣ ਪਰਵਾਰਿਆ।

ਉਹ ਆਤਮ ਦਾ ਦਾਤਾਰ ਸੀ. ਉਹ ਗੁਰ ਵੱਡਾ ਅਵਤਾਰ ਸੀ,
ਉਹ ਸ਼ਾਹ ਸੱਚੀ ਸਰਕਾਰ ਸੀ. ਉਹ ਸਰਵਰ ਪਾਰ ਉਰਾਰ ਸੀ,
ਉਸ ਆਪਾ ਸਾਬੋਂ ਵਾਰਿਆ! ਤੇ ਵਾਰਿਆ ਸਣ ਪਰਵਾਰਿਆ।

ਉਨ ਮਰਦੇ ਸਾਧ ਬਚਾ ਲਏ, ਨਾਲ ਸ਼ਾਹੀਆਂ ਮੱਥੇ ਲਾ ਲਏ,
ਤੇ ਰਾਜਜਾਂ ਭੇੜ ਭਿੜਾ ਲਏ ਦੁਖ ਭਰਦੇ ਲੋਕ ਛੁਡਾ ਲਏ
ਇਉਂ ਆਪਾ ਉਸਨੇ ਵਾਰਿਆ ਦੇ ਸਰਬੰਸ ਸਣ ਪਰਵਾਰਿਆ।

ਸੁਖ ਚੈਨ ਅਰਾਮ ਤਜਾਂਵਦਾ, ਦਿਨ ਰੁਝਾ ਰਾਤ ਜਗਾਂਵਦਾ,
ਮਨ ਤਨ ਧਨ ਸਾਰਾ ਲਾਂਵਦਾ, ਜੋ ਅਪਨਾ, ਖਰਚ ਕਰਾਂਵਦਾ
ਅੰਤ ਆਪਾ ਉਸਨੇ ਵਾਰਿਆ. ਵਾਰ ਪਹਿਲੇ ਸਭ ਪਰਵਾਰਿਆ।

ਪੁਤ, ਮਿੱਤਰ ਸਾਰੇ ਵਾਰਦਾ ਸਿਖ, ਪਜਾਰੇ ਬੀ ਨੌਛਾਰਦਾ,
ਸੁਖ ਸਾਜ ਵਤਨ ਭੀ ਟਾਰਦਾ ਇਕ ਬੱਧਾ ਸਾਡੇ ਪਜਾਰਦਾ।
ਉਸ ਸਭ ਕੁਛ ਸਾਥੋਂ ਵਾਰਿਆ, ਦੇ ਅਪਨੇ ਅਸਾਂ ਸਵਾਰਿਆ।

ਉਹ ਸੱਚਾ ਗੁਰ ਅਵਤਾਰ ਹੈ, ਸਿੰਘ ਗੋਬਿੰਦ ਗੁਰੂ ਅਪਾਰ ਹੈ,
ਉਹ ਵਸਦਾ ਪਾਰ ਉਰਾਰ ਹੈ, ਤੇ ਕਰਦਾ ਪਜਾਰ ਵਪਾਰ ਹੈ।
ਉਸ ਕਲਗੀ ਵਾਲੇ ਵਾਰਿਆ ਸਭ ਅਪਨਾਂ, ਸਾਨੂੰ ਤਾਰਿਆ।

ਹੋ ਉਸਦਾ, ਉਸ ਜਿਹਾ ਹੋਰ ਵੇ, ਗੁਰ ਕਿਸੇ ਨਹੀਂ ਪਿਆ ਕੋਲ ਵੇ,
ਸਭ ਪੋਥੀਆਂ ਭਾਵੇਂ ਫੋਲ ਵੇ, ਚਹਿ ਲੱਭ ਗਲੇ ਪਾ ਢੋਲ ਵੇ
ਇਕ ਕਲਗੀਧਰ ਜਿਨ ਵਾਰਿਆ,
ਦੇ ਸਭ ਕਿਛ ਜਗ ਨਿਸਤਾਰਿਆ।



ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਸਾਹਮਣੇ ਪਾਸੇ ਹੈ ☞

ਰਾਗ–ਕੌਂਸੀਆ। ਤਾਰ–੩। ਗਤ–ਤਲਵਾੜਾ। ਮਾਤ੍ਰਾ–੮।

ਲਯ–ਵਿਚਲੇ ਮੇਲ ਦੀ। 'ਆ' ਦਾ ਘਰ–'ਪਰਵਾਰਿਆ' ਪਰ ਹੈ।

ਸੁਰ ਖਾਸ–ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੧ ੨ ੩ | ੦ ੧ | ੨ ੩ | ੦ |
|---|---|---|---|
| X | X | | X |
| ਮਾ੩ | ਮਾ੨ | ਗਾਪਾ | ਮਾਗਾਰੇ |
| ਕਹੁ ਆਪਾ | ਕਿਸ ਨੇ | ਵਾਰਿ········ | ਆ? |

ਅੰਤਰਾ ਨੰ: ੧–

| ੧ ੨ ੩ | ੦ ੧ | ੨ ੩ ੦ |
|---|---|---|
| | | X |
| ਰੇਗਾਪਾ | ਧਾਨੀਪਾ | ਧਾਪਾਮਾ |
| ਹੋ ਸਦਕੇ | ਸਣ ਪਰ······ | ਵਾਰਿਆ? |

ਅੰਤਰਾ ਨੰ: ੨–

| ੧ ੨ ੩ | ੦ | ੧ | ੨ ੩ | ੦ |
|---|---|---|---|---|
| ੩ ੩ | ੩ | ੩ | ੩ | ੩ |
| ਸਾਸਾ੨ | ਸਾ੨ | ਸਾ੨ | ਨੀਰੇ | ਸਾਨੀਧਾ |
| ਕੋਈ ਪੀਰ | ਵਡਾ | ਉਲਿ······ | ਆਉ | ਸੀ········ |

'ਕੋਈ ਰਿਖੀ ਮੁਨੀ ਉਮਰਾਉ ਸੀ'–(ਅੰਤਰਾ ਨੰ: ੨ ਪਰ ਵਜਾਓ)

'ਅਵਤਾਰ ਵਡਾ ਦਰਿਯਾਉ ਸੀ'–(ਅੰਤਰਾ ਨੰਬਰ ੧ ਪਰ ਵਜਾਓ)

'ਕੋਈ ਗਯਾਨੀ ਵਡਾ ਪ੍ਰਭਾਉ ਸੀ'–(ਅੰਤਰਾ ਨੰਬਰ ੧ ਪਰ ਵਜਾਓ)

'ਕਹੁ ਆਪਾ ਕਿਸਨੇ ਵਾਰਿਆ, ਹੋ ਸਦਕੇ ਸਣ ਪਰਵਾਰਿਆ'–
(ਅਸਥਾਈ ਤੇ ਅੰਤਰਾ ਨੰ: ੧ ਪਰ ਵਜਾਓ)

ਅੱਗੋਂ ਸਾਰਾ ਗੀਤ ਇਉਂ ਵਜਾਓ:–ਦੋ ਤੁਕਾਂ ਅੰਤਰਾ ਨੰ: ੨ ਪਰ ਫਿਰ ਦੋ ਤੁਕਾਂ ਅੰਤਰਾ ਨੰ: ੧ ਪਰ ਤੇ ਫਿਰ ਦੋ ਤੁਕਾਂ ਅਸਥਾਈ ਤੇ ਅੰਤਰਾ ਨੰ: ੧ ਪਰ ਮਿਲਾਕੇ ਵਜਾਓ।

## ਗੀਤ ੯੩— ਘਰ ਛੱਡਣ ਦੀ ਲੋੜ ਨਹੀਂ।

ਮੈਂ ਪੁਛਿਆ ਬਾਹਮਣ ਪਾਂਧੇ ਨੂੰ, ਤੇ ਪੰਡਤ ਕਾਂਸ਼ੀ ਜਾਂਦੇ ਨੂੰ,
ਸੰਨਯਾਸੀ ਦੇਸ਼ ਫਿਰਾਂਦੇ ਨੂੰ 'ਸ਼ਹੁ ਕਿਸ ਬਿਧਿ ਢੂੰਡ ਲਭਾਈਦਾ?'
ਓਹ ਕਹਿੰਦੇ 'ਜੰਗਲ ਜਾਈਦਾ।'
ਮੈਂ ਪੁਛਿਆ ਮੁੱਲਾਂ ਦਾਨੇ ਨੂੰ ਤੇ ਕਾਜ਼ੀ ਵਡੇ ਸਜਾਨੇ ਨੂੰ,
ਇਕ ਸੂਫੀ ਸੂਫ ਹੰਡਾਨੇ ਨੂੰ, 'ਸ਼ਹੁ ਕਿਸ ਬਿਧਿ ਦੱਸੋ ਪਾਈਦਾ?'
ਓਹ ਕਹਿੰਦੇ 'ਜੰਗਲ ਜਾਈਦਾ।'
ਮੈਂ ਜੰਗਲ ਡੇਰਾ ਲਾਯਾ ਸੀ, ਬਹਿ ਨਦੀਆਂ ਜੁੱਗ ਲੰਘਾਯਾ ਸੀ,
ਨਹੀਂ ਆਦਮ ਜ਼ਾਤਿ ਤਕਾਯਾ ਸੀ, ਸੀ ਵਯਾਕੁਲ ਹੋ ਹੋ ਜਾਈਦਾ,
ਨਹੀਂ ਪਯਾਰਾ ਇਸ ਬਿਧਿ ਪਾਈਦਾ।
ਮੈਂ ਮੁੜਕੇ ਭਾਲ ਕਰਾਈ ਸੀ, ਕੁਲ ਦੁਨੀਆਂ ਹੰਢ ਤਕਾਈ ਸੀ,
ਸਭ ਖਲਕਤ ਪੁੱਛ ਦਸਾਈ ਸੀ, 'ਸ਼ਹੁ ਕਿਸ ਬਿਧਿ ਦੱਸੋ ਪਾਈਦਾ?
ਸਭ ਕਹਿੰਦੇ 'ਜੰਗਲ ਜਾਈਦਾ।'
ਵਿਚ ਜੰਗਲ ਜੰਗਲ ਖਾਂਦਾ ਹੈ, ਦਿਲ ਚੋਰ ਨਾਲ ਹੀ ਜਾਂਦਾ ਹੈ,
ਨਹੀਂ ਪੜਦਾ ਅਕਲ ਨਸਾਂਦਾ ਹੈ, ਜਹੇ ਜਾਵੇ ਤਿਹੇ ਰਹਾਈ ਦਾ,
ਕੁਛ ਹੋਰ ਨਹੀਂ ਬਨ ਜਾਈਦਾ।
ਮੈਂ ਹੁੱਟੀ ਹੁੱਟੀ ਥੱਕੀ ਨੂੰ, ਤੇ ਸਾਧਨ ਕਰਨੋਂ ਅੱਕੀ ਨੂੰ,
ਵਿਚੁ ਧੁਖਦੀ ਉਤੋਂ ਢੱਕੀ ਨੂੰ, ਜਦ ਆਸ ਤੋੜ ਜੀ ਢਾਈਦਾ,
ਗੁਰ ਨਾਨਕ ਦਰਸ਼ਨ ਪਾਈਦਾ।
ਇਕ ਝਲਕਾ ਮਿਲਯਾ ਅਚਾਨਕ ਦਾ ਦੁਖ ਮਿਟਿਆ ਰਾਹ ਭਿਆਨਕ ਦਾ
ਫਿਰ ਹੁਕਮ ਮਿਲਯਾ ਗੁਰ ਨਾਨਕ ਦਾ:—'ਘਰ ਜੰਗਲ ਆਪ ਬਨਾਈ ਦਾ,
'ਨਹੀਂ ਵਿੱਚ ਬਨਾਂ ਦੇ ਧਾਈ ਦਾ।
'ਜਦ ਸੁੱਤਾ ਟੱਬਰ ਰਾਤ ਪਿਆ ਘਰ ਜੰਗਲ ਤਦ ਹੋ ਸਾਫ ਗਿਆ,
'ਚੁਪ ਸ਼ਾਂਤਿ ਇਕਾਂਤ ਚੁਫੇਰ ਥਿਆ, ਨਹੀਂ ਸੁੱਤਿਆਂ ਸਮਾਂ ਗੁਆਈ ਦਾ
'ਸ਼ਹੁ ਮਿਲੇ ਜਿ ਜਾਗ ਧਿਆਈ ਦਾ।
'ਸ਼ਹੁ ਪਾਈਏ ਯਾਦ ਕਰਾਈਏ ਜੇ, ਕਰ ਪਯਾਰ ਨ ਦਿਲੋਂ ਭੁਲਾਈਏ ਜੇ,
'ਲਿਵ ਡੋਰੀ ਪੱਕ ਬਨ੍ਹਾਈਏ ਜੇ, ਉਹ ਪਯਾਰ ਕੀਤਿਆਂ ਪਾਈਦਾ।
'ਬਿਨ ਪ੍ਰੇਮ ਹੱਥ ਨਹੀਂ ਆਈਦਾ।
'ਜਦ ਲਿਵ ਦੀ ਤਾਰ ਬਨ੍ਹਾਂਦੀ ਹੈ, ਜਿੰਦ ਸ਼ਹੁ ਦੇ ਵਿੱਚ ਸਮਾਂਦੀ ਹੈ,
'ਸੁਖ ਵਸਲ ਪੀਆ ਦਾ ਪਾਂਦੀ ਹੈ, ਤਦ ਘਰ ਬੈਠੇ ਹੀ ਪਾਈਦਾ।
'ਘਰ ਬਨ ਦੇ ਤੁੱਲ ਬਨਾਈਦਾ।'

ਮੈਂ ਸਦਕੇ ਸਤਿਗੁਰ ਪਯਾਰੇ ਤੋਂ ਗੁਰ ਨਾਨਕ ਮੇਲਣਹਾਰੇ ਤੋਂ
ਉਸ ਪ੍ਰੀਤਮ ਆਪ ਸੁਆਰੇ ਤੋਂ ਜਿਸ ਮਿਲਿਆਂ ਭਵ ਤਰ ਜਾਈਦਾ।
ਮਿਲ ਵਿਛੁੜ ਨ ਜਿਸ ਤੋਂ ਜਾਈਦਾ।

---

ਇਸ ਗੀਤ ਦੇ ਵਜਾਉਣ ਦਾ ਚਿੱਤ੍ਰ ਇਹ ਹੈ:-

ਰਾਗ–ਭੈਰਵੀ। ਤਾਲ–੩। ਗਤ–ਨਾ ਧੀ ਧਿ ਨਾ। ਮਾਤ੍ਰਾ–੧੬।

ਲਯ–ਵਿਚਲੇ ਮੇਲ ਦੀ। 'ਆ' ਦਾ ਘਰ–'ਦੱਸੋ ਪਾਈਦਾ' ਪਰ ਹੈ।

ਸੁਰ ਖਾਸ– ਸਾ ਰੇ(x) ਗਾ(x) ਮਾ(x) ਪਾ ਧਾ(x) ਨੀ(x)।

ਅਸਥਾਈ–

| ਸਾ | ਨੀਸਾ (੦, x) | ਗਾਮਾ (੧, x x) | ਪਾਧਾਪਾ (੨ ੩, x) |
|---|---|---|---|
| ਸ਼ਹੁ | ਕਿਸ ਬਿਧਿ | ਦੱਸੋ | ਪਾਈਦਾ। |

ਅੰਤਰਾ ਨੰ: ੧–

| ਪਾਮਾ੨ (੦, x) | ਗਾਮਾਪਾਮਾ (੧, x x x) | ਗਾਰੇਸਾ (੨ ੩, x x) |
|---|---|---|
| ਉਹ ਕਹਿੰਦੇ | ਜੰਗਲ | ਜਾਈਦਾ |

ਅੰਤਰਾ ਨੰ: ੨–

| ਧਾ (x) | ਧਾਪਾਮਾ (੦, x x) | ਧਾਨੀ (੧, x x) | ਸਾਰੇਸਾ (੨ ੩, ੩੩x੩) | ਸਾ (੩) | ਨੀ੨ (੦, x) | ਸਾ੨ (੧, ੩) | ਰੇਸਾਨੀਧਾਪਾ (੨ ੩, ੩x ੩ x x) |
|---|---|---|---|---|---|---|---|
| ਮੈਂ | ਪੁਛਿਆ | ਬ੍ਰਾਹਮਣ | ਪਾਂਧੇ ਨੂੰ | ਤੇ | ਪੰਡਤ | ਕਾਂਸ਼ੀ | ਜਾਂਦੇ ਨੂੰ |

| ਧਾ (x) | ਪਾ੨ (੦) | ਪਾ੨ (੧) | ਪਾਧਾਨੀ (੨, x x) | ਨੀਧਾ (x x) | ਪਾ (੩, ੩) |
|---|---|---|---|---|---|
| ਸਨਿ | ...ਆਸੀ | ਦੇਸ਼ | ਫਿਰਾਂ......... | ਦੇ | ਨੂੰ |

'ਸ਼ਹੁ ਕਿਸ ਬਿਧਿ ਢੂੰਡ ਲਭਾਈਦਾ'–(ਅਸਥਾਈ ਪਰ ਵਜਾਓ)।

ਇਸੇ ਉਪਰਲੀ ਵੰਡ ਅਨੁਸਾਰ ਬਾਕੀ ਸਾਰਾ ਗੀਤ ਗਾਓ।

ਗੀਤ ੯੭–

# ਕੀ ਕੀਤਾ?

ਕੀ ਕੀਤਾ, ਗੁਰ ਗੋਬਿੰਦ ਸਿੰਘ ਨੇ? ਤੈਨੂੰ ਲੀਤਾ ਰਖ ਦੁਖ ਪੀੜੋਂ।
ਸੁਣ ਮੀਤਾ! ਜਮ ਮਾਰੋਂ, ਨਰਕੋਂ; ਦਿਲ ਸੀਤਾ ਪ੍ਰਭੁ ਪਗ ਸੰਗ ਤੇਰਾ,
ਤੈਂ ਜੀਤਾ ਮਨ, ਉਸਦੀ ਬਖਸ਼ਿਸ਼। ਰਖ ਨੀਤਾ ਚਿੱਤ ਉਸ ਸਤਿਗੁਰ ਨੂੰ।
ਅਮਜ*ਪੀਤਾ ਤੂੰ ਜੀਵਿਓਂ ਮੁਰਦਾ, ਦੁਖ ਬੀਤਾ, ਛਕ ਜਦਤੋਂ ਲੀਤਾ
ਸੁਖ ਰੀਤਾ ਇਹ ਅੰਮ੍ਰਿਤ ਛਕਣਾ, ਜਰਨੀਤਾ† ਹੈ ਔਖਾ ਇਸਨੂੰ।
ਮੈਂ ਕੀਤਾ ਉਲਟਾ ਇਸ ਨਾਲੋਂ, ਭੁੱਲ ਦੀਤਾ ਉਪਕਾਰ ਗੁਰੂ ਦਾ।
ਗਉਂ ਗੀਤਾ ਅਨਮਤ ਦੇ ਹਰਦਮ, ਨਹਿੰ ਚੀਤਾ ਸਿੱਖੀ ਦਾ ਰਸਤਾ।
ਇਕ ਭੀਤਾ‡ ਉਸਰੀ ਹੁਣ ਡਾਢੀ, ਜਿਨ ਕੀਤਾ ਬੇਮੁਖ ਸਤਿਗੁਰ ਤੋਂ।
ਸੁਣ ਮੀਤਾ! ਮੰਗ ਬਖਸ਼ਿਸ਼ ਗੁਰਦੀ, ਦਿਲ ਛੀਤਾ§ ਕਰ ਇਕਦਮ ਨਾਹੀਂ।
ਸ਼ਰਣੀਤਾ¶ ਉਸ ਗੁਰ ਦੀ ਹੋਜਾ:- 'ਰੱਖ ਲਈ ਗੁਰ ਕਲਗੀ ਵਾਲੇ!'
ਗਾ ਗੀਤਾ ਹੁਣ ਹਰਦਮ ਉਸਦੇ, ਨਵ ਨੀਤਾ ਰਹੁ ਸਿਮਰਨ ਕਰਦਾ।

---

ਰਾਗ–ਭੈਰਵੀ। ਤਾਲ ੩। ਗਤ–ਤਲਵਾੜਾ। ਮਾਤ੍ਰਾ--੮। ਲਯ--ਵਿਚਲੇ ਮੇਲਦੀ।

'ਆ' ਦਾ ਘਤ--'ਪੀੜੋਂ' ਪਰ ਹੈ। ਸੁਤ ਖਾਸ-- ਸਾ ਰੇ ਰੇ ਗਾ ਮਾ ਪਾ ਧਾ ਨੀ।
(X over ਰੇ ਰੇ ਗਾ ਧਾ ਨੀ)

ਅਸਥਾਈ–

| ੧ ੨ ੩ | ੦ ੧ | ੨ ੩ | ੦ ੧ | ੨ ੩ | ੦ ੧ | ੨ | ੩ ੦ |
|---|---|---|---|---|---|---|---|
|  | ੧X | X | X X | X X | X X X | X X | X |
| ਸਾ੩ | ਸਾ੍ਰੇਨੀ | ਸਾ੨ਗਾ੨ | ਰੇ ਗਾਮਾ | ਗਾਪਾਮਾਪਾ | ਗਾਮਾਗਾਰੇ | ਗਾਮਾ | ਗਾਰੇਸਾ |
| ਕੀ ਕੀਤਾ | ਗੁਰੁ ਗੋ···ਬਿੰਦ | ਸਿੰਘ | ਨੇ ਤੈਨੂੰ | ਲੀਤਾ | ਰਖ | ਦੁਖ | ਪੀੜੋਂ |

ਅੰਤਰਾ–

| ੧ ੨ ੩ | ੦ | ੧ ੨ | ੩ ੦ ੧ | ੨ ੩ | ੦ | ੧ | ੨ | ੩ ੦ |
|---|---|---|---|---|---|---|---|---|
|  | X | X X | X |  | X | X | X | X X |
| ਪਾ੩ | ਮਾ | ਪਾਧਾਨੀ | ਧਾਪਾ | ਪਾ੨ | ਪਾਧਾ | ਪਾਮਾ | ਗਾ੨ | ਰੇਗਾਮਾ |
| ਸੁਣ ਮੀਤਾ | ਜਮ | ਮਾਰੋਂ | ਨਰਕੇਂ ਦਿਲ | ਸੀਤਾ | ਪ੍ਰਭੁ | ਪਗ | ਸੰਗ ਤੇ····· | ਰਾ |

ਤੈਨੂੰ ਲੀਤਾ ਰਖ ਦੁਖ ਪੀੜੋਂ

'ਕੀ ਕੀਤਾ ਗੁਰੂ ਗੋਬਿੰਦ ਸਿੰਘ ਨੇ·····(ਅਸਥਾਈ ਪਰ ਵਜਾਓ)

ਅੱਗੋਂ ਸਾਰਾ ਗੀਤ ਅੰਤਰਾ ਪਰ ਵਜਾਓ ਤੇ ਨਾਲ ਨਾਲ ਅਸਥਾਈ ਦੀ ਤੁਕ ਗਾਵੋ।

ਇਹ ਗੀਤ ਢੋਲਕੀ ਵਜਾਉਂਦਿਆਂ ਆਮ੍ਹੋ ਸਾਮ੍ਹਣੇ ਬੋਲਣ ਦਾ ਵੀ ਹੈ।

---

*ਅੰਮ੍ਰਿਤ। †ਜਰਨਾ। ‡ਕੰਧ। §ਛਿੱਥਾ। ¶ਸ਼ਰਨਾਗਤ।

ਗੀਤ ੮੮— **ਅਰਸ਼ਾਂ ਦੀ ਅਵਾਜ਼।**

ਕਿਤੇ ਬਿਜਲੀ ਬੱਦਲ ਗਜਦੇ ਨੀਂ, ਕਿਤੇ ਸਾਗਰ ਕੰਢੇ ਭਜਦੇ ਨੀਂ,
ਕਿਤੇ ਪੌਣ ਫਰਾਟੇ ਵਜਦੇ ਨੀਂ, ਪਰ ਸਾਨੂੰ ਠੰਢ ਨ ਪੈਂਦੀ ਏ,
ਸਦ ਸੁਣਕੇ ਜਿੰਦੜੀ ਢੈਂਦੀ ਏ।
ਕਿਤੇ ਬੁਲਬੁਲ ਰਾਗ ਉਚਾਰੇ ਨੀਂ, ਕਿਤੇ ਕੋਇਲ ਬੋਲ ਕਰਾਰੇ ਨੀਂ,
ਕਿਤੇ ਮੋਰ ਪਪੀਹ ਪੁਕਾਰੇ ਨੀਂ ਪਰ ਸਾਨੂੰ ਠੰਢ ਨ ਪੈਂਦੀ ਏ,
ਜਿੰਦ ਸੁਣਦੀ ਏ ਦੁਖ ਸਹਿੰਦੀ ਏ।
ਕਿਤੇ ਵਜਦੇ ਢੋਲ ਦਮੱਕੇ ਨੀਂ, ਕਿਤੇ ਗਿੱਧੇ ਪੈਣ ਧਮੱਕੇ ਨੀਂ,
ਕਿਤੇ ਸੁਣੀਏ ਨਾਚ ਘੁਮੱਕੇ ਨੀਂ, ਪਰ ਸਾਨੂੰ ਠੰਢ ਨ ਪੈਂਦੀ ਏ,
ਜਿੰਦ ਸੁਣ ਸੁਣ ਥੱਲੇ ਲਹਿੰਦੀ ਏ।
ਕਿਤੇ ਤੂਤੀ ਨਾਦ ਸੁਣਾਂਦੀ ਏ, ਕਿਤੇ ਮੁਰਲੀ ਰੰਗ ਜਮਾਂਦੀ ਏ,
ਕਿਤੇ ਬੀਨਾ ਬੰਨ੍ਹ ਬਹਾਂਦੀ ਏ, ਪਰ ਸਾਨੂੰ ਠੰਢ ਨ ਪੈਂਦੀ ਏ,
ਜਿੰਦ ਨਾਲ ਸਗੋਂ ਵਧ ਖਹਿੰਦੀ ਏ।
ਕਿਤੇ ਸੁਰ ਸਾਰੰਗੀ ਲਾਈ ਏ, ਕਿਤੇ ਵੀਣਾ, ਗਲੇ ਗਵਾਈ ਏ,
ਕਿਤੇ ਜਲਤੰਗ ਸੁਖਦਾਈ ਏ, ਪਰ ਸਾਨੂੰ ਠੰਢ ਨ ਪੈਂਦੀ ਏ,
ਦਿਲ ਹੋਰ ਉਦਾਸੀ ਛੈਂਦੀ ਏ।
ਕਿਤੇ ਗਾਂਦੀਆਂ ਗੋਲੀਆਂ ਬਾਂਦੀਆਂ ਨੀਂ,
ਕਿਤੇ ਬਾਈਆਂ ਰਾਗ ਅਲਾਂਦੀਆਂ ਨੀਂ,
ਕਿਤੇ ਰਾਣੀਆਂ ਗੀਤ ਸੁਣਾਂਦੀਆਂ ਨੀਂ,
ਪਰ ਸਾਨੂੰ ਠੰਢ ਨ ਪੈਂਦੀ ਏ,
ਜਿੰਦ ਦੁੱਖ ਵਧੇਰਾ ਲੈਂਦੀ ਏ!
ਇਹ ਬਿਰਹੋਂ ਬੜਾ ਕਸਾਈ ਏ, ਇਸ ਵੇਦਨ ਇਕ ਚਾ ਲਾਈ ਏ,
ਜੋ ਰਗ ਰੇਸ਼ੇ ਵਿਚ ਛਾਈ ਏ, ਹੁਣ ਸਾਨੂੰ ਠੰਢ ਨ ਪੈਂਦੀ ਏ;
ਇਹ ਵੇਦਨ ਕਟਦੀ ਰਹਿੰਦੀ ਏ।
ਜੇ ਕਲਗੀਆਂ ਵਾਲਾ ਆਵੇ ਨੀਂ ਇਕ ਝਾਤ ਪਜਾਰ ਦੀ ਪਾਵੇ ਨੀਂ,
'ਮੈਂ ਆਯਾ' ਆਖ ਸੁਣਾਵੇ ਨੀਂ, ਏ ਸੱਦ ਜਦੋਂ ਕੰਨ ਲਹਿੰਦੀ ਏ,
ਜਿੰਦ ਸੁਣਦੀ ਜੀਉ ਜੀਉ ਪੈਂਦੀ ਏ।
'ਮੈਂ ਆਯਾ' ਰਾਗ ਇਲਾਹੀ ਏ, 'ਤੂੰ ਮੇਰਾ' ਗੀਤ ਖ਼ੁਦਾਈ ਏ,
'ਮੈਂ ਤੇਰਾ' ਨਾਦ ਗੁਸਾਈਂ ਏ, ਇਹ 'ਅਰਸ਼ੀ ਸ਼ੱਦ' ਸਦੇਂਦੀ ਏ,
ਚਕ ਅਸਾਂ ਅਰਸ਼ ਲੈ ਵੈਂਦੀ ਏ।

ਰਾਗ–ਭੀਮ ਪਲਾਸ। ਤਾਲ–ਤਿੰਨ। ਗਤ–ਨਾ ਧੀ ਧਿ ਨਾ।

ਮਾਤ੍ਰਾ–੧੬। ਲਯ–ਧੀਮੀ। 'ਆ' ਦਾ ਘਰ–'ਢੇਂਦੀ ਏ' ਪਰ ਹੈ।

ਸੁਰ ਖਾਸ– ਸਾ ਰੇ ਗਾ(x) ਮਾ ਪਾ ਧਾ(x) ਨੀ(x)।

**ਅਸਥਾਈ–**

| | ੦ | ੧ | ੨ ੩ |
|---|---|---|---|
| | ੧x | x x | x |
| ਸਾ੨ | ਨੀ੨ਸਾ | ਗਾਮਾ | ਨੀਧਾਪਾ |
| ਪਰ | ਸਾਨੂੰ | ਠੰਢ ਨ | ਪੈਂਦੀ ਏ |

**ਅੰਤਰਾ ਨੰਬਰ ੧–**

| | ੦ | ੧ | ੨ ੩ |
|---|---|---|---|
| | x | x x | x |
| ਪਾ੨ | ਮਾ੩ | ਗਾਮਾਪਾ | ਗਾਰੇਸਾ |
| ਸਦ | ਸੁਣਕੇ | ਜਿੰਦੜੀ | ਢੇਂਦੀ ਏ। |

**ਅੰਤਰਾ ਨੰ: ੨–**

| | ੦ | ੧ | ੨ ੩ | | ੦ | ੧ | ੨ | ੩ |
|---|---|---|---|---|---|---|---|---|
| | x | x | ੩ | ੩ | x | ੩ | x ੩ ੩ ੩ | x |
| ਪਾ੨ | ਮਾ੨ਪਾ | ਨੀ੩ | ਸਾ੩ | ਸਾ੨ | ਨੀ੩ | ਸਾ੨ | ਨੀਸਾ੨ਰੇਸਾ | ਨੀਧਾਪਾ |
| ਕਿਤੇ | ਬਿਜਲੀ | ਬੱਦਲ | ਗਜਦੇ ਨੀਂ | ਕਿਤੇ | ਸਾਗਰ | ਕੰਢੇ | ਭਜਦੇ | ਨੀਂ |

**ਅੰਤਰਾ ਨੰਬਰ ੩–**

| | ੦ | ੧ | ੨ | ੩ |
|---|---|---|---|---|
| x | x | x | ੩ | x |
| ਨੀ੨ | ਨੀ੨ | ਨੀ੩ | ਧਾਸਾ | ਨੀਧਾਪਾ |
| ਕਿਤੇ | ਪੌਣ | ਫਿਰਾਟੇ | ਵਜਦੇ | ਨੀ |

'ਪਰ ਸਾਨੂੰ ਠੰਢ ਨ ਪੈਂਦੀ ਏ'–(ਅਸਥਾਈ ਪਰ ਵਜਾਓ)
'ਸਦ ਸੁਣਕੇ ਜਿੰਦੜੀ ਢੇਂਦੀ ਏ'–(ਅੰਤਰਾ ਨੰ: ੧ ਪਰ ਵਜਾਓ)

ਅੱਗੋਂ ਸਾਰਾ ਗੀਤ ਅੰਤਰਾ ਨੰ: ੨, ਨੰਬਰ ੩ ਫਿਰ ਅਸਥਾਈ ਤੇ ਅੰਤਰਾ ਨੰਬਰ ੧ ਪਰ ਵਜਾਓ।

ਗੀਤ ੮੯–

# ਹੀਰਾ-ਜਨਮ।

ਜਯੋਂ ਬੱਦਲ ਟੁਰਦਾ ਮਲਕੜੇ, ਕਿਤੇ ਜਾਪੇ ਠਹਿਰੇ ਪਲਕੜੇ,
ਛਾਂ ਠੰਢੀ ਦੇਈ ਜਾਂਵਦਾ, ਤੇ ਛਹਿਬਰ ਪਜਾਰੀ ਲਾਂਵਦਾ।
ਤਯੋਂ ਨਾਨਕ ਸਤਿਗੁਰ ਆਇਆ ਜਿਨ ਮਿਹਰਾਂ ਮੀਂਹ ਵਸਾਇਆ,
ਜਗ ਜਲਦਾ ਠਾਰ ਦਿਖਾਇਆ, ਅਣਮੁੱਲਾ ਸੁਖ ਵਰਤਾਇਆ,
ਓ ਤ੍ਰੁਠ ਤ੍ਰੁਠ ਵਸਦਾ ਦਯਾਲ ਹੋ, ਤੇ ਘਰ ਘਰ ਫਿਰੇ ਕ੍ਰਿਪਾਲ ਹੋ,
'ਸਚ' ਸਿੰਙੀ-ਨਾਦ ਵਜਾਂਵਦਾ, ਜਿੰਦ ਮੋਇਆਂ ਅੰਦਰ ਪਾਂਵਦਾ,
ਦਿਲ-ਭਟਕਿਆਂ ਤਾਈਂ ਮੋੜਦਾ, ਰਬ ਸੱਚੇ ਦੇ ਵਿਚ ਜੋੜਦਾ,
ਕਟ ਦੇਂਦਾ ਧੁੰਦ ਗੁਬਾਰ ਓ ਕਰ ਦੇਂਦਾ ਭੈਜਲ ਪਾਰ ਓ।
ਆ ਬੈਠੋ ਛਾਵੇਂ ਓਸਦੀ ਲਓ ਛਹਿਬਰ ਭਿੰਨੀ ਓਸਦੀ,
ਰਸ ਰੱਤੇ ਹੋ ਰੰਗ ਰੱਤੜੇ ਤੇ ਉੱਚੇ ਪ੍ਰੇਮਾ ਮੱਤੜੇ,
ਲਓ ਹੀਰਾ ਜਨਮ ਸੁਆਰ ਏ, ਜੋ ਜਾਇ ਨ ਖਾਲੀ ਵਾਰ ਏ।



ਇਸ ਗੀਤ ਨੂੰ ਪਿੱਛੇ ਆ ਚੁਕੇ ਗੀਤ ਨੰ: ੮੮ 'ਅਰਸ਼ਾਂ ਦੀ ਅਵਾਜ਼' ਦੇ ਵਜਾਉਣ ਵਾਲੇ ਚਿੱਤ੍ਰ ਦੀ ਅਸਥਾਈ, ਫਿਰ ਅੰਤਰਾ ਨੰ: ੧, ਫਿਰ ਅੰਤਰਾ ਨੰ: ੨ ਪਰ ਵੰਡਕੇ ਵਜਾਓ।

## ਗੀਤ ੯੦– ਕਦੀ ਨ ਉਹਲੇ ਹੋਵੇ ਦਰਸ਼ਨ!

ਹੁਣ ਮੈਂ ਪੀਯ ਵਿਚ ਰਹੀ ਸਮਾਇ, ਮੈਂ ਵਿਚ ਪੀਆ ਵਾਸ।
ਪਿਯ ਵਿਚ ਮੈਂ ਹਾਂ, ਮੈਂ ਵਿਚ ਪੀਆ, ਖਿੜੀ ਪ੍ਰੇਮ ਦੀ ਵਾਸ਼*।
ਚੰਦਨ ਲਪਟ ਪੀਆ ਵਿਚ ਮੁਸ਼ਕੀ, ਮਲਿਆਗਰ ਦੇ ਸੁਾਸ।
ਕਉਲ ਖਿੜੇ ਸਭ ਪਿਯ ਮੇਰੇ ਵਿਚ ਝੂੰਮਣ ਭਉਰੇ ਦਾਸ।
ਏ ਜੋ ਚੰਨ ਸੂਰ ਤੇ ਤਾਰੇ, ਪਿਯ ਤੋਂ ਲੈਣ ਪ੍ਰਕਾਸ਼।
ਪਿਯ ਮੇਰੇ ਵਿਚ ਸਾਗਰ ਲਹਿਰੇ, ਬਿਜਲੀ ਮਾਰੇ ਲਾਸ।
ਮਾਹ† ਤੋਂ ਲੈ ਮਾਹੀ‡ ਤਕ ਸਭਦਾ, ਮਾਹੌ§ ਵਿੱਚ ਨਿਵਾਸ।
ਖੰਡ ਮੰਡਲ ਮਾਹੀ ਵਿਚ ਤਰਦੇ, ਮਾਤ¶, ਪਤਾਲ, ਅਕਾਸ਼।
ਫਿਰ ਮਾਹੀ ਸਭਨਾਂ ਵਿਚ ਵਸਦਾ, ਅੰਦਰ ਬਾਰ, ਨਿਵਾਸ।
ਹਰ ਹਰ ਦਾ ਵਿਚ ਪਿਯ ਦੇ ਡੇਰਾ, ਹਰ ਹਰ ਵਿਚ ਪਿਯ ਵਾਸ।
ਬਨ ਬੇਲੇ ਬਾਗਾਂ ਦੇ ਖੇੜੇ, ਹਰਿਆਵਲ, ਮਉਲਾਸ**,
ਪਜਾਰੇ ਵਿੱਚ ਸੁਹੰਦੜੇ ਦਿੱਸਣ, ਧਰਤੀ ਅਤੇ ਅਕਾਸ਼।
ਜਯੋਂ ਬੱਦਲ ਤਰਦੇ ਵਾ-ਮੰਡਲ, ਪੌਣ ਸੁਗੰਧਿ ਨਿਵਾਸ;
ਜਯੋਂ ਹਿਰਦੇ ਮੇਰੇ ਵਿਚ ਲਹਿਰੇ, ਪੀਯ-ਪ੍ਰੇਮ ਦੀ ਆਸ;
ਮੱਥੇ ਤੇ ਜਯੋਂ ਖੁਸ਼ੀ ਵਸੇ ਆ, ਨੈਣੀ ਪ੍ਰੇਮ ਪ੍ਰਕਾਸ਼;
ਗਲ੍ਹਾਂ ਤੇ ਜਯੋਂ ਭਖੇ ਉਮਾਹ ਹੈ, ਬੁਲ੍ਹਾਂ ਤੇ ਜਯੋਂ ਹਾਸ;
ਮੋਤੀ ਵਿਚ ਜਯੋਂ ਆਬ ਵਸੇ ਹੈ, ਹੀਰੇ ਪਾਣੀ ਵਾਸ;
ਅੱਗ ਵਿੱਚ ਜਿਉਂ ਚਾਨਣ ਵਸਦਾ, ਬਿਜਲੀ ਵਿਚ ਚਪਲਾਸ;
ਤਿਉਂ ਸਾਰੇ ਪੀਆ ਪਿਆ ਵਸਦਾ ਦਿਸਦਾ ਪਾਸੋ ਪਾਸ।
ਪਿਯ-ਮੋਹੀ ਮੈਂ ਉਸ ਵਿਚ ਤੱਕਾਂ ਉਹ ਤੇ ਉਹਦਾ ਪ੍ਰਕਾਸ਼।
ਹਰ ਦਿਸਦੇ ਵਿਚ ਪੀਆ ਲਸਦਾ ਕਾਦਰ ਕੁਦਰਤ ਵਾਸ।
ਸਾਗਰ ਬੂੰਦ ਬੁਦਬੁਦੇ ਅੰਦਰ ਪਿਯ ਦੀ ਲਿਸ਼ਕੇ ਲਾਸ।
ਪਿਯ 'ਨੁਕਤਾ' ਪਿਯ 'ਘੇਰਾ' ਮੇਰਾ, ਘੇਰੇ ਨੂੰ ਘੇਰਿਆ ਸੁ।

---

*ਵਾਸ਼ਨਾ। †ਚੰਦ। ‡ਮੱਛੀ। ਚੰਦ ਤੋਂ ਮੱਛੀ ਤਕ ਦਾ ਭਾਵ ਅਕਾਸ਼ ਪਤਾਲਾਂ ਤੱਕ ਹੈ। §ਪਜਾਰਾ। ¶ਮਾਤਲੋਕ। **ਮਉਲਨਾ।

ਲੁਕ ਬਹਿਣਾ, ਲੁਕ ਜ਼ਾਹਰ ਹੋਣਾ, ਚੋਜ ਪੀਆ ਦਾ ਖਾਸ।
ਹਰ ਰੰਗੇ ਹਰ ਜਾਈ ਖਿੜਨਾ, 'ਵਖ' ਤੇ 'ਵਿੱਚ' ਵਿਗਾਸ।
ਵਿਗਸਿਆ ਅੰਦਰ ਬਾਹਰ ਪਜਾਰਾ, ਚਮਨ ਜਿਵੇਂ ਖਿੜਿਆਸ।
ਅੰਦਰ ਬਾਹਰ ਰਵ ਰਹਿਆ ਮੇਰੇ ਦਿਲ ਤੇ ਨੈਣ ਨਿਵਾਸ।
ਨੈਣ ਰਹੇ ਰੰਗ ਲਾ ਇਸ ਦਰਸ਼ਨ ਹਿਰਦਾ ਏਸ ਹੁਲਾਸ,
ਕਦੀ ਨ ਉਹਲੇ ਹੋਵੇ ਦਰਸ਼ਨ, ਰਾਤ ਦਿਨੇ ਅਰਦਾਸ।

---

ਉਪਰਲੇ ਗੀਤ ਦੇ ਵਜਾਉਣ ਦਾ ਚਿੱਤ੍ਰ ਇਹ ਹੈ:–

ਰਾਗ–ਆਸਾ। ਤਾਲ ਤੇ ਗਤ–ਚੰਚਲ। ਮਾਤ੍ਰਾ–੧੪।

ਲਯ–ਵਿਚਲੇ ਮੇਲ ਦੀ। 'ਆ' ਦਾ ਘਰ–'ਵਾਸ ਜੀ' ਪਰ ਹੈ।

ਸੁਰ ਖਾਸ– ਸਾ ਰੇ ਗਾ ਮਾ ਪਾ ਧਾ ਨੀ।

ਅਸਥਾਈ–

| ੧ ੨ | ੦ ੩ | ੧ ੨ ੦ ੩ | | ੧ ੨ | ੦ ੩ | ੧ ੨ ੦ ੩ |
|---|---|---|---|---|---|---|
| X | | ੩ ੩ ੩ | | X | | ੩ ੩ ੩ |
| ਰੇਮਾ੨ | ਪਾਧਾ | ਸਾਰੇਸਾਨੀਧਾ | (ਦੋਬਾਰਾ) | ਧਾਮਾ | ਪਾਧਾ | ਸਾਰੇਸਾਨੀਧਾ |
| ਮੈਂ ਵਿਚ | ਪੀਆ | ਵਾਸ ਜੀ | | ਮੈਂ ਵਿਚ | ਪੀਆ | ਵਾਸ ਜੀ |

| ੧ ੨ ੦ | ੩ | ੧ ੨ | ੦ ੩ |
|---|---|---|---|
| | | | X |
| ਧਾ੪ | ਨੀਧਾ | ਪਾਧਾ | ਪਾਮਾਗਾਰੇਸਾ |
| ਹੁਣ ਮੈਂ ਪੀਆ | ਵਿਚ | ਰਹੀ | ਸਮਾਇ |

ਅੰਤਰਾ–

| ੧ ੨ | ੦ ੩ | ੧ ੨ ੦ ੩ | ੧ ੨ | ੦ ੩ | ੧ ੨ ੦ ੩ |
|---|---|---|---|---|---|
| ੩ | ੩ | ੩ ੩ | X | | ੩ ੩ ੩ |
| ਪਾ੨ਧਾਸਾ | ਸਾ੨ | ਰੇ੨ਸਾਨੀਧਾ | ਧਾਮਾ੨ | ਪਾਧਾ | ਸਾਹੇਸਾਨੀਧਾ |
| ਪੀਯ ਵਿਚ | ਮੈਂ ਹਾਂ | ਮੈਂ ਵਿਚ ਪੀਆ | ਖਿੜੀ ਪ···· | ਰੇਮ ਦੀ | ਵਾਸ ਜੀ |

'ਹੁਣ ਮੈਂ ਪੀਆ ਵਿਚ ਰਹੀ ਸਮਾਇ······'(ਅਸਥਾਈ ਨਾਲ ਮਿਲਾ ਦਿਓ)।

ਅੱਗੋਂ ਸਾਰਾ ਗੀਤ ਅੰਤਰਾ ਤੇ ਅਸਥਾਈ ਪਰ ਮਿਲਾਕੇ ਵਜਾਓ।